ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ



# ਸਿੱਖ ਫੁਲਵਾੜੀ

# Sikh Phulwari

ਫਰਵਰੀ-1998

5 ਰੁਪਏ

ਸਾਕਾ ਨਨਕਾਣਾ ਸਾਹਿਬ
ਜਿਸ ਵਿੱਚ ਮਹੰਤ ਨੇ ਜੰਡਾਂ ਨਾਲ ਬੰਨ ਕੇ
ਅਨੇਕਾਂ ਸਿੰਘਾਂ ਨੂੰ ਸ਼ਹੀਦ ਕੀਤਾ ।

# ਸਿੱਖ ਫੁਲਵਾੜੀ

(ਮਾਸਿਕ ਪੱਤਰ)

ਹਿੰਦੀ ਵਿੱਚ ਵੀ ਮਿਲਦਾ ਹੈ।

ਸਾਲ : 18 ਫਰਵਰੀ 1998 ਅੰਕ : 7

**ਮੁੱਖ ਸੰਪਾਦਕ — ਪ੍ਰਿੰ: ਹਰਿਭਜਨ ਸਿੰਘ, ਲੁਧਿਆਣਾ**
**ਸੰਪਾਦਕ — ਸ. ਹਰਜੀਤ ਸਿੰਘ (ਐਮ. ਏ.), ਜਲੰਧਰ**

ਸਿੱਖ ਫੁਲਵਾੜੀ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵੱਲੋਂ ਸਭ ਸਕੂਲਾਂ ਅਤੇ ਸਮਾਜਿਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਣਿਤ ਹੈ।

**ਚੰਦਾ ਭੇਜਣ ਦਾ ਪਤਾ :**
ਸਿੱਖ ਫੁਲਵਾੜੀ, 1051, ਕੁਚਾ 14, ਫੀਲਡ ਗੰਜ, ਲੁਧਿਆਣਾ-8
ਫੋਨ : 663452, ਫੈਕਸ : 0161-663452

**ਸਬ ਆਫਿਸ :** A-143, ਫਤਹਿ ਨਗਰ, ਨਵੀਂ ਦਿੱਲੀ — 18
ਫੋਨ : 5135677

**ਜਲੰਧਰ ਆਫਿਸ :** W. G. 578, ਸੁਰਾਜ ਗੰਜ, ਜਲੰਧਰ।
ਫੋਨ : 236947

**ਸਾਲਾਨਾ ਚੰਦਾ :** ਦੇਸ਼ : 50 ਰੁਪਏ, ਵਿਦੇਸ਼ : 500 ਰੁਪਏ

**ਲਾਈਫ ਮੈਂਬਰਸ਼ਿਪ :** ਦੇਸ਼ : 500 ਰੁਪਏ, ਵਿਦੇਸ਼ : 5000 ਰੁਪਏ,

(ਇਕ ਕਾਪੀ : 5 ਰੁਪਏ)

## ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

1. ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਜੀ .................. 9 ਫਰਵਰੀ
2. ਸ਼ਹੀਦੀ ਦਿਨ ਬਾਬਾ ਦੀਪ ਸਿੰਘ ਜੀ .......... 10 ਫਰਵਰੀ
3. ਜਨਮ ਭਗਤ ਰਵਿਦਾਸ ਜੀ .................... 11 ਫਰਵਰੀ
4. ਸ਼ਹੀਦੀ ਸਾਕਾ ਸ੍ਰੀ ਨਨਕਾਣਾ ਸਾਹਿਬ ......... 20 ਫਰਵਰੀ
5. ਸ਼ਹੀਦੀ ਸਾਕਾ ਸ੍ਰੀ ਗੰਗਸਰ ਜੈਤੋ ............... 21 ਫਰਵਰੀ

## ਤੱਤਕਰਾ



✪ ਵਿਦਵਾਨ ਲੇਖਕਾਂ ਪ੍ਰਤੀ ਬੇਨਤੀ ਹੈ ਕਿ ਉਹ ਆਪਣੀਆਂ ਰਚਨਾਵਾਂ ਵਿਚਲੀਆਂ ਗੁਰਬਾਣੀ ਦੀਆਂ ਤੁਕਾਂ ਸੋਧ ਕੇ, ਉਸਦੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ਨੰਬਰ ਜ਼ਰੂਰ ਲਿਖ ਕੇ ਭੇਜਣ।

**ਪਾਠਕ ਜੀ ! ਸਿੱਖ ਫੁਲਵਾੜੀ ਦੇ ਲਾਈਫ ਮੈਂਬਰ ਬਣੋ ਜੀ।**

## ਪਾਠਕ ਲਿਖਦੇ ਹਨ

### ਅੰਮ੍ਰਿਤ ਅਤੇ ਕਕਾਰਾਂ ਦੀ ਬੇ-ਅਦਬੀ

ਮੈਂ ਆਪ ਜੀ ਦਾ ਧਿਆਨ ਇਸ ਵੱਲ ਦੁਆਉਣਾ ਚਾਹੁੰਦੀ ਹਾਂ ਕਿ ਅੰਮ੍ਰਿਤ ਛੱਕ ਕੇ ਉਸ ਦੀ ਬੇ-ਅਦਬੀ ਕਿਸ ਤਰ੍ਹਾਂ ਹੋ ਰਹੀ ਹੈ ਅਤੇ ਕਕਾਰਾਂ ਦੀ ਬੇ-ਅਦਬੀ ਵੱਲ ਵੀ ਧਿਆਨ ਦਿਉ ਜੋ ਕਿ ਲੂੰ-ਕੰਡੇ ਖੜੇ ਕਰ ਦੇਣ ਵਾਲੀ ਹੈ। ਅੱਖੀਂ ਦੇਖੀ ਗੱਲ ਮੈਂ ਕਰਨ ਜਾ ਰਹੀ ਹਾਂ। ਜਿਸ ਵੀ ਕੁੜੀ ਨੂੰ ਵੇਖੋ ਭਾਵੇਂ ਹਿੰਦੂ ਹੈ, ਭਾਵੇਂ ਸਿੱਖ ਹੈ, ਭਾਵੇਂ ਸਿਰ ਦੇ ਵਾਲ ਕੱਟੇ ਹਨ। ਸਭ ਨੇ ਇਹ ਫੈਸ਼ਨ ਹੀ ਬਣਾ ਲਿਆ ਹੈ ਕਿ ਗਲੇ ਵਿੱਚ ਖੰਡਾ, ਕਿਰਪਾਨ ਪਾਉਣ ਦਾ। ਆਪਣੇ ਕਾਲਜ ਵਿੱਚ ਮੈਂ ਦੇਖਿਆ, ੨-੪ ਹਿੰਦੂ ਕੁੜੀਆਂ ਨੇ ਪਾਇਆ ਹੈ। ਜਿਨ੍ਹਾਂ ਦੇ ਕੇਸ ਵੀ ਕੱਟੇ ਹੋਏ ਹਨ। ਸਾਡੀਆਂ ਸਿੱਖ ਕੁੜੀਆਂ ਵੀ ਇਹਨਾਂ ਨੂੰ ਪਾਉਣ ਤੋਂ ਝਿਜਕੀਆਂ ਨਹੀਂ। ਅੱਧੇ ਕਾਲਜ ਦੀਆਂ ਕੁੜੀਆਂ ਨੇ ਇਹ ਪਾਏ ਹਨ। ਦਿਨੋ-ਦਿਨ ਇਸ ਦੀ ਗਿਣਤੀ ਵੱਧ ਰਹੀ ਹੈ। ਇੱਕ-ਦੂਜੇ ਨੂੰ ਵੇਖਾ-ਵੇਖੀ ਲੋਕ ਪਾਈ ਜਾ ਰਹੇ ਹਨ। ਇਹ ਤਾਂ ਇੱਕ ਤਰ੍ਹਾਂ ਦੀ ਭੇਡ-ਚਾਲ ਬਣ ਗਈ ਹੈ। ਮੈਂ ੩-੪ ਕੋਲੋਂ ਪੁੱਛਿਆ ਕਿ ਇਹ ਕਿਉਂ ਪਾਏ ਹਨ, ਜਵਾਬ ਮਿਲਿਆ ਵੈਸੇ, ਸਾਰਿਆਂ ਨੇ ਪਾਏ ਹਨ। ਮੈਂ ਕਿਹਾ ਇਹਨਾਂ ਨੂੰ ਪਾ ਕੇ ਆਪ ਨੂੰ ਪਤਾ ਹੈ ਕਿ ਕਕਾਰਾਂ ਦੀ ਕਿੰਨੀ ਕੁ ਬੇ-ਅਦਬੀ ਹੋ ਰਹੀ ਹੈ।

ਅੰਮ੍ਰਿਤ ਦੀ ਬੇ-ਅਦਬੀ ਵੀ ਇਸ ਤਰ੍ਹਾਂ ਹੋ ਰਹੀ ਹੈ। ਅੰਮ੍ਰਿਤ ਛੱਕ ਕੇ ਕ੍ਰਿਪਾਨ ਉਤਾਰ ਕੇ ਕਿਲੀਆਂ ਨਾਲ ਟੰਗੀਆਂ ਜਾ ਰਹੀਆਂ ਹਨ। ਇੱਕ ਕੁੜੀ ਨੇ ਅੰਮ੍ਰਿਤ ਛੱਕ ਕੇ ਕ੍ਰਿਪਾਨ ਕਿੱਲੀ ਨਾਲ ਟੰਗ ਦਿੱਤੀ। ਪੁੱਛਣ ਤੇ ਪਤਾ ਲੱਗਾ ਕਿ ਉਸ ਨੂੰ ਕ੍ਰਿਪਾਨ ਪਾ ਕੇ ਗਰਮੀ ਲੱਗਦੀ ਹੈ। ਉਸ ਦੀ ਮੰਗਣੀ ਹੋ ਗਈ। ਪਰ ਉਹ ਵੀ 'ਸਿੱਖ' ਨਾਲ, ਗੁਰਸਿੱਖ ਨਾਲ ਨਹੀਂ। ਉਸ ਦੀ ਸੱਸ-ਮਾਂ ਨੂੰ ਪਤਾ ਹੋਣ ਤੇ ਵੀ ਕਿ ਇਸ ਨੇ ਅੰਮ੍ਰਿਤ ਛਕਿਆ ਹੈ ਪਰ ਫਿਰ ਵੀ ਉਸ ਦੀ ਸੱਸ ਨੇ ਕਿਹਾ ਕਿ ਇਹ ਬਾਹਵਾਂ ਤੇ ਜੋ ਵਾਲ ਹਨ, ਚੰਗੇ ਨਹੀਂ ਲੱਗਦੇ, ਉਸ ਨੂੰ ਸਾਫ਼ ਕਰਵਾ ਲੈ। ਉਹ ਵੀ ਮੰਨ ਗਈ। ਜਦੋਂ ਉਸ ਨੇ ਮੈਨੂੰ ਕਿਹਾ ਕਿ ਮੈਂ ਵਾਲ ਸਾਫ਼ ਕਰਵਾਉਣ ਲੱਗੀ ਹਾਂ। ਮੈਂ ਕਿਹਾ ਇਹ ਅੰਮ੍ਰਿਤ ਦੀ ਬੇ-ਅਦਬੀ ਹੈ। ਤੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਉਸ ਨੇ ਕਿਹਾ ਅੰਮ੍ਰਿਤ ਤੇ ਛਕਿਆ ਸੀ, ਕ੍ਰਿਪਾਨ ਉਤਾਰ ਦਿੱਤੀ ਤੇ ਅੰਮ੍ਰਿਤ ਖੰਡਨ ਹੋ ਗਿਆ। ਮੈਂ ਕਿਹਾ ਨਹੀਂ ਅੰਮ੍ਰਿਤ ਤੇ ਅਮਰ ਹੈ। ਇਕ ਵਾਰੀ ਇਸ ਨੂੰ ਪੀ ਲਿਆ ਜਾਵੇ ਤੇ ਇਹ ਕਦੇ ਖੰਡਨ ਨਹੀਂ ਹੋ ਸਕਦਾ। ਜੇ ਕ੍ਰਿਪਾਨ ਉਤਾਰ ਦਿੱਤੀ ਹੈ ਤੇ ਇਸ ਨੂੰ ਫਿਰ ਪਾ ਕੇ ਪਰਮਾਤਮਾ ਅੱਗੇ ਅਰਦਾਸ ਕਰਕੇ ਇਸ ਦੀ ਪੂਰੀ ਰਹਿਤ ਰੱਖੋ। ਉਸ ਨੇ ਕਿਹਾ ਨਹੀਂ ਹੁਣ ਤੇ ਵਿਆਹ ਤੋਂ ਬਾਅਦ ਹੀ ਦੋਵੇਂ ਜਣੇ ਇਕੱਠੇ ਅੰਮ੍ਰਿਤ ਛਕਾਂਗੇ। ਮੈਂ ਕਿਹਾ ਅੰਮ੍ਰਿਤ ਵਾਰ-ਵਾਰ ਨਹੀਂ ਛਕਣਾ ਚਾਹੀਦਾ। ਇਸ ਵਿੱਚ ਅੰਮ੍ਰਿਤ ਅਤੇ ਗੁਰੂ ਦੀ ਬੇ-ਅਦਬੀ ਹੈ।

ਮੈਂ ਆਪ ਕੋਲੋਂ ਪੁੱਛਦੀ ਹਾਂ ਕਿ ਸਾਡਾ ਸਮਾਜ ਕਿਸ ਰਸਤੇ ਤੇ ਪੈ ਗਿਆ ਹੈ ? ਕੀ ਇਸ ਨੂੰ ਗੁਰੂ ਅਤੇ ਕਕਾਰਾਂ ਦੀ ਬੇ-ਅਦਬੀ ਕਰਨ ਤੋਂ ਰੋਕ ਨਹੀਂ ਸਕਦੇ ? ਕਕਾਰਾਂ ਦੀ ਬੇ-ਅਦਬੀ ਤਾਂ ਹੀ ਰੁਕ ਸਕਦੀ ਹੈ ਜੇ ਅਸੀਂ ਇਸ ਦੀ ਜੜ੍ਹ ਨੂੰ ਲੱਭਾਂਗੇ ਕਿ ਜਿਸ ਥਾਂ ਤੇ ਇਹ ਬਣਦੇ ਹਨ ਜਿਸ-ਜਿਸ ਥਾਂ ਤੇ ਇਹ ਵੇਚੇ ਜਾਂਦੇ ਹਨ। ਉਸ ਥਾਂ ਤੇ ਇਸ ਦੀ ਰੋਕ ਲਗਾਉਣੀ ਚਾਹੀਦੀ ਹੈ। ਇਹ ਤੇ ਹਰ ਮੇਲੇ ਵਿੱਚ, ਹਰ ਗੁਰਦੁਆਰੇ ਦੇ ਬਾਹਰ ਲੱਗੇ ਸਟਾਲਾਂ ਤੇ ਵਿਕਦੇ ਹਨ। ਜੇ ਵਿਕਣਗੇ ਤੇ ਲੋਕ ਲੈਣਗੇ। ਜੇ ਇਸ ਦੀ ਜੜ੍ਹ ਹੀ ਨਹੀਂ ਰਹੇਗੀ ਤੇ ਦਰੱਖਤ ਕਿਸ ਤਰ੍ਹਾਂ ਬਣ ਸਕਦਾ ਹੈ। ਆਪ ਅੱਗੇ ਇਹ ਬੇਨਤੀ ਹੈ ਕਿ ਆਪ ਪਹਿਲਾਂ ਇਸ ਵੱਲ ਧਿਆਨ ਦਿਉ। ਜਿੱਥੇ ਬਣਦੇ ਹਨ ਉਹਨਾਂ ਤੇ ਰੋਕ ਲਗਾਉ। ਫਿਰ ਹੀ ਇਹ ਬੰਦ ਹੋ ਸਕਦਾ ਹੈ।

ਮੈਂ ਆਪ ਜੀ ਨੂੰ ਲਿਖਣਾ ਤੇ ਬਹੁਤ ਕੁੱਝ ਚਾਹੁੰਦੀ ਹਾਂ ਪਰ ਲਿਖਣ ਦਾ ਯਤਨ ਨਹੀਂ ਕਰ ਸਕਦੀ। ਪਤਾ ਨਹੀਂ ਜੋ ਮੈਂ ਲਿਖ ਕੇ ਭੇਜ ਰਹੀ ਹਾਂ ਇਹ ਵੀ ਠੀਕ ਹੈ ਜਾਂ ਨਹੀਂ। ਮੈਨੂੰ ਪੂਰੀ ਉਮੀਦ ਹੈ ਕਿ ਆਪ ਇਸ ਵੱਲ ਧਿਆਨ ਜ਼ਰੂਰ ਦੇਵੋਗੇ। ਮੈਂ ਆਪ ਜੀ ਦੀ ਬਹੁਤ ਧੰਨਵਾਦੀ ਹੋਵਾਂਗੀ। —ਬੀਬੀ ਚੰਦਰਪਾਲ ਕੌਰ, ਨੀਲੋਖੇੜੀ

### ਗ੍ਰੰਥੀ ਸਿੰਘ ਦੀ ਦਲੇਰੀ

ਇਹ ਆਮ ਕਿਹਾ ਜਾਂਦਾ ਹੈ ਕਿ ਗ੍ਰੰਥੀ ਸਿੰਘ, ਕੀਰਤਨੀਏ ਤੇ ਹੋਰ ਪ੍ਰਚਾਰਕ ਮਾਇਆ-ਧਾਰੀਆਂ ਜਾਂ ਪ੍ਰਬੰਧਕਾਂ ਦੇ ਦਬਾਅ ਥੱਲੇ ਆ ਕੇ ਗੁਰਮਤਿ ਸਿਧਾਂਤਾਂ ਤੇ ਰਹਿਤ ਮਰਯਾਦਾ ਦੇ ਅਸੂਲਾਂ ਬਾਰੇ ਸਮਝੌਤਾ ਕਰ ਲੈਂਦੇ ਹਨ, ਪਰ ਗੁਰਦੁਆਰਾ ਨਾਨਕ ਪਿਆਉ, ਦਿੱਲੀ, ਦੇ ਹੈਡ ਗ੍ਰੰਥੀ ਸਾਹਿਬ ਨੇ ਬੇਮਿਸਾਲ ਦਲੇਰੀ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਇਸ ਗੱਲ ਨੂੰ ਝੁਠਲਾ ਦਿੱਤਾ ਹੈ।

ਪਿਛਲੇ ਦਿਨੀਂ ਗੁਰਦੁਆਰਾ ਮਜਨੂੰ ਟਿੱਲਾ ਵਿਖੇ ਇੱਕ ਅਨੰਦ ਕਾਰਜ ਹੋਣਾ ਸੀ। ਲੜਕੇ-ਲੜਕੀ ਵਾਲਿਆਂ ਨੇ ਅਨੰਦ ਕਾਰਜ ਤੋਂ ਪਹਿਲਾਂ ਹੀ "ਜੈ ਮਾਲਾ" ਦੀ ਰਸਮ

ਕਰਵਾ ਦਿੱਤੀ। ਜਦ ਇਸ ਗੱਲ ਦਾ ਪਤਾ ਹੈੱਡ ਗ੍ਰੰਥੀ ਜੀ ਨੂੰ ਲੱਗਾ ਤਾਂ ਉਨ੍ਹਾਂ ਨੇ ਅਨੰਦ ਕਾਰਜ ਕਰਵਾਉਣ ਤੋਂ ਨਾਂਹ ਕਰ ਦਿੱਤੀ। ਕਿਉਂਕਿ ਜੈ-ਮਾਲਾ ਦੇ ਅਨਮੱਤੀ ਤਰੀਕੇ ਨਾਲ ਵਿਆਹ ਤਾਂ ਪਹਿਲਾਂ ਹੀ ਹੋ ਚੁੱਕਾ ਸੀ। ਦੋ ਘੰਟੇ ਤੱਕ ਅਨੰਦ ਕਾਰਜ ਨਾ ਹੋ ਸਕਿਆ। ਲੜਕੀ ਵਾਲਿਆਂ ਨੇ ਬਥੇਰੀਆਂ ਸਿਫਾਰਸ਼ਾਂ ਪਵਾਈਆਂ, ਪਰ ਗ੍ਰੰਥੀ ਜੀ ਗੁਰਮਤਿ-ਸਿਧਾਂਤਾਂ 'ਤੇ ਡਟੇ ਰਹੇ। ਅਖੀਰ ਵਿੱਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਿਸੇ ਅਹੁਦੇਦਾਰ ਨੇ ਗ੍ਰੰਥੀ ਜੀ ਨੂੰ ਬੇਨਤੀ ਕੀਤੀ ਤਾਂ ਗ੍ਰੰਥੀ ਜੀ ਨੇ ਅਨੰਦ ਕਾਰਜ ਕਰਵਾਉਣਾ ਇਸ ਸ਼ਰਤ ਤੇ ਮੰਨਿਆ ਕਿ ਲੜਕੇ ਤੇ ਲੜਕੀ ਵਾਲਿਆਂ ਨੂੰ ਸੰਗਤ ਵਿੱਚ ਤਨਖਾਹ ਲਾਈ ਜਾਵੇ ਤੇ ਇਹ ਗਲਤੀ ਮੰਨਣ। ਇਵੇਂ ਹੀ ਕੀਤਾ ਗਿਆ। ਦੋਹਾਂ ਪਰਿਵਾਰਾਂ ਨੂੰ ਸੰਗਤ ਵਿੱਚ ਖੜ੍ਹੇ ਕਰਕੇ, ਜੋੜੇ ਝਾੜਨ, ਪਾਠ ਕਰਨ ਤੇ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਉਣ ਦੀ ਤਨਖਾਹ ਲਾਈ ਗਈ। ਦੋਹਾਂ ਪਰਿਵਾਰਾਂ ਵਲੋਂ ਇਹ 'ਤਨਖਾਹ' ਪ੍ਰਵਾਨ ਕਰਨ ਤੇ ਹੀ ਅਨੰਦ ਕਾਰਜ ਹੋਇਆ। ਸਭ ਗੁਰਮਤਿ ਪ੍ਰੇਮੀਆਂ ਵਲੋਂ ਹੈੱਡ ਗ੍ਰੰਥੀ ਜੀ ਦੀ ਸ਼ਲਾਘਾ ਕੀਤੀ ਗਈ।

ਅੱਜ ਲੋੜ ਹੈ ਅਜਿਹੇ ਗ੍ਰੰਥੀ ਸਾਹਿਬਾਨ ਦੀ ਜੋ ਆਪਣੇ ਫ਼ਰਜ਼ਾਂ ਤੇ ਜ਼ਿੰਮੇਵਾਰੀਆਂ ਨੂੰ ਸੰਭਾਲਣ। ਸੰਗਤਾਂ ਨੂੰ ਵੀ ਚਾਹੀਦਾ ਹੈ ਕਿ ਅਜਿਹੇ ਗ੍ਰੰਥੀ ਸਾਹਿਬਾਨ ਨੂੰ ਉਤਸ਼ਾਹਿਤ ਕਰਨ ਅਤੇ ਉਨ੍ਹਾਂ ਨੂੰ ਸਹਿਯੋਗ ਦੇਣ।

—ਸ: ਹਰਬੇਲ ਸਿੰਘ, ਲੁਧਿਆਣਾ

## ਫੌਜ ਵਿੱਚ ਸਿੱਖਾਂ ਦਾ ਕੋਟਾ ਵਧਾਇਆ ਜਾਵੇ

ਆਰਮੀ ਐਕਟ ਅੰਗ੍ਰੇਜ਼ਾਂ ਦਾ ਬਣਾਇਆ ਹੋਇਆ ਅਜੇ ਤੱਕ ਹਿੰਦੁਸਤਾਨ ਵਿੱਚ ਚਲ ਰਿਹਾ ਹੈ। ਅੰਗ੍ਰੇਜ਼ਾਂ ਨੇ ਸਿੱਖਾਂ ਦੀ ਬਹਾਦਰੀ ਤੋਂ ਖੁਸ਼ ਹੋ ਕੇ ਸਿੱਖਾਂ ਨੂੰ ਮਾਰਸ਼ਲ ਕੌਮ ਦਾ ਦਰਜਾ ਦਿੱਤਾ ਸੀ ਅਤੇ ਫ਼ੌਜ ਵਿੱਚ ਭਰਤੀ ਲਈ ਸਿੱਖਾਂ ਦਾ ੧੪% ਕੋਟਾ ਰੱਖਿਆ ਸੀ। ਕੁੱਝ ਸਾਲ ਪਹਿਲਾਂ ਭਾਰਤ ਸਰਕਾਰ ਨੇ ਇਹ ਕੋਟਾ ਖ਼ਤਮ ਕਰਕੇ ਆਬਾਦੀ ਦੇ ਹਿਸਾਬ ਨਾਲ $1\frac{1}{2}$% ਕਰ ਦਿੱਤਾ ਸੀ। ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਸਿੱਖਾਂ ਨਾਲ ਆਜ਼ਾਦੀ ਦੀ ਮਗਰੋਂ ਹੋਈ ਇਸ ਬੇ-ਇਨਸਾਫ਼ੀ ਨੂੰ ਦੂਰ ਕਰਵਾਉਣ ਅਤੇ ਪਹਿਲਾਂ ਦੀ ਤਰ੍ਹਾਂ ਸਿੱਖਾਂ/ ਪੰਜਾਬੀਆਂ ਦਾ ਫ਼ੌਜ ਵਿੱਚ ੧੪% ਹਿੱਸਾ ਨਿਸ਼ਚਿਤ ਕੀਤਾ ਜਾਵੇ। ਜਦ ਅੰਗ੍ਰੇਜ਼ਾਂ ਦੁਆਰਾ ਬਣਾਇਆ ਆਰਮੀ ਐਕਟ ਅਜੇ ਤੱਕ ਲਾਗੂ ਹੈ ਤਾਂ ਉਸ ਵਿੱਚ ਸਿੱਖਾਂ ਦੇ ਫੌਜ ਵਿੱਚ ਕੋਟੇ ਨੂੰ ਘਟਾਉਣ ਵਾਲੀ ਸੋਧ ਵੀ ਵਾਪਿਸ ਲਈ ਜਾਵੇ। ਸਾਰਾ ਜੱਗ ਜਾਣਦਾ ਹੈ ਕਿ ਆਜ਼ਾਦੀ ਦੀ ਲੜਾਈ ਵਿੱਚ ਸਿੱਖਾਂ ਦੀਆਂ ੮੫% ਕੁਰਬਾਨੀਆਂ ਹਨ। ਪ੍ਰਧਾਨ ਮੰਤਰੀ ਪੰਜਾਬੀ ਹੋਣ ਦੇ ਨਾਤੇ ਸਿੱਖਾਂ/ ਸਮੁੱਚੇ ਪੰਜਾਬੀਆਂ ਦੀਆਂ ਭਾਵਨਾਵਾਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਉਨ੍ਹਾਂ ਨੇ ਕੁੱਝ ਕਾਰਜਾਂ ਦੁਆਰਾ ਇਸ ਗੱਲ ਦਾ ਪ੍ਰਗਟਾਵਾ ਵੀ ਕੀਤਾ ਹੈ। ਜੇ ਉਹ ਪੰਜਾਬੀਆਂ ਦੀ ਇਹ ਜ਼ਾਇਜ਼ ਮੰਗ ਮਨਵਾ ਸਕਣ ਵਿੱਚ ਸਫ਼ਲ ਹੁੰਦੇ ਹਨ ਤਾਂ ਪੰਜਾਬੀ ਤੇ ਵਿਸ਼ੇਸ਼ ਕਰਕੇ ਸਿੱਖ ਉਨ੍ਹਾਂ ਦੇ ਪ੍ਰਧਾਨ ਮੰਤਰੀ ਕਾਲ ਨੂੰ ਹਮੇਸ਼ਾ ਯਾਦ ਰੱਖਣਗੇ। ਪੰਜਾਬ ਦੇ ਮੁੱਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਵੀ ਪ੍ਰਧਾਨ ਮੰਤਰੀ ਜੀ ਦੇ ਕਾਫ਼ੀ ਨੇੜੇ ਸਮਝੇ ਜਾਂਦੇ ਹਨ। ਉਨ੍ਹਾਂ ਨੂੰ ਵੀ ਚਾਹੀਦਾ ਹੈ ਕਿ ਉਹ ਪ੍ਰਧਾਨ ਮੰਤਰੀ ਨੂੰ ਪ੍ਰੇਰਨ ਅਤੇ ਕੋਸ਼ਿਸ਼ ਕਰਕੇ ਸਿੱਖਾਂ ਦਾ ਕੋਟਾ ਫ਼ੌਜ ਵਿੱਚ ੧੪% ਕਰਵਾਉਣ। ਸਿੱਖ ਸੰਗਤ ਗੁਰਦੁਆਰਾ ਸਾਹਿਬ ੧੦੪, BSF

## ਦਿੱਲੀ ਦੂਰਦਰਸ਼ਨ ਤੋਂ ਕੱਚੀ ਬਾਣੀ ਦਾ ਪ੍ਰਸਾਰਣ

੨-੧੧-੯੭ ਦਿਨ ਐਤਵਾਰ ਸਵੇਰੇ ਦੂਰਦਰਸ਼ਨ ਦੇ ਡੀ. ਡੀ. I ਚੈਨਲ ਤੋਂ ਪ੍ਰਸਾਰਤ ਸਰਬ ਸਾਂਝੀ ਗੁਰਬਾਣੀ ਪ੍ਰੋਗਰਾਮ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਸੰਬੰਧ ਵਿੱਚ ਇੱਕ ਉੱਘੇ ਰਾਗੀ ਦੇ ਮੂੰਹੋਂ ਗਾਇਆ ਗੀਤ ਸੁਣ ਕੇ ਬਹੁਤ ਦੁੱਖ ਹੋਇਆ। ਰਾਗ ਵਿੱਦਿਆ ਦੇ ਮਾਹਿਰ ਹੋਣ ਦੇ ਬਾਵਜੂਦ ਉਨ੍ਹਾਂ ਨੂੰ ਗੀਤ ਗਾ ਕੇ ਗੁਜ਼ਾਰਾ ਕਰਨਾ ਪੈ ਰਿਹਾ ਹੈ, ਇਹ ਸੋਚ ਕੇ ਹੈਰਾਨੀ ਹੁੰਦੀ ਹੈ।

ਦੂਰਦਰਸ਼ਨ ਪ੍ਰੋਡਿਊਸਰਜ਼ ਨੂੰ ਭਵਿੱਖ ਵਿੱਚ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਕੱਚੀ ਬਾਣੀ ਗਵਾ ਕੇ ਸਿੱਖ ਧਰਮ ਦੀਆਂ ਗੁਰਬਾਣੀ ਕੀਰਤਨ ਦੀਆਂ ਉੱਚੀਆਂ ਰਿਵਾਇਤਾਂ ਨੂੰ ਵਿਗਾੜਣ ਦੀ ਕੋਸ਼ਿਸ਼ ਨਾ ਕਰਨ।

—ਡਾ: ਬਲਬੀਰ ਸਿੰਘ, ਅੰਬਾਲਾ ਕੈਂਟ

## ਅਖੌਤੀ ਮਹਾਰਾਜ

ਸਿੱਖ ਧਰਮ ਦੀ ਚੜ੍ਹਦੀ ਕਲਾ ਤੋਂ ਸੜਦੇ ਕੁੱਝ ਲੋਕ, ਜਿੱਥੇ ਸਿੱਖੀ ਦੇ ਨਾਮ ਤੇ ਅੰਧ-ਵਿਸ਼ਵਾਸ ਫੈਲਾ ਕੇ ਭੋਲੇ-ਭਾਲੇ ਸਿੱਖਾਂ ਦੀ ਪੂਰੀ ਤਰ੍ਹਾਂ ਲੁੱਟ-ਖਸੁੱਟ ਕਰ ਰਹੇ ਹਨ ਅਤੇ ਮੌਜਾਂ ਮਾਣਦੇ ਹਨ, ਉੱਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿੱਚ ਫੋਕਟ ਕਰਮ ਕਾਂਡ ਕਰਕੇ ਘੋਰ ਬੇਅਦਬੀ ਕਰ ਰਹੇ ਹਨ। ਇਹ ਅਖੌਤੀ ਮਹਾਰਾਜ ਆਪਣੇ ਆਪ ਨੂੰ ਗੁਰੂ ਪਦਵੀ ਨਾਲ ਸੁਸ਼ੋਭਿਤ ਕਰਦੇ ਹਨ।

ਅਜਿਹੇ ਇੱਕ ਅਖੌਤੀ ਮਹਾਰਾਜ ਦਾ ਡੇਰਾ ਪੰਜਾਬ ਦੇ ਜ਼ਿਲ੍ਹਾ ਜਲੰਧਰ ਦੇ ਪਿੰਡ .. ਵਿੱਚ ਹੈ ਜਿਸ ਦੀ ਇਕ ਬਰਾਂਚ ਸਾਡੇ ਪਿੰਡ ਬੜੀ ਧੂਮ-ਧਾਮ ਨਾਲ ਚੱਲ ਰਹੀ ਹੈ।

ਡੇਰੇ ਵਿੱਚ ਡੋਲੀਆਂ ਖਿਡਾਈਆਂ ਜਾਂਦੀਆਂ ਹਨ ਅਤੇ ਜਿਉਂਦੇ ਬਾਬੇ ਦੀ ਫੋਟੋ ਨੂੰ ਨਮਸਕਾਰਾਂ ਹੋ ਰਹੀਆਂ ਹਨ। ਆਪਣੇ ਚੇਲਿਆਂ ਨੂੰ ਇਹ 'ਬਾਬੇ' ਦੀ ਫੋਟੋ ਵੰਡੀ ਜਾਂਦੀ ਹੈ, ਜਿਸ ਨੂੰ ਸਵੇਰ-ਸ਼ਾਮ ਰੋਟੀ, ਚਾਹ, ਪਾਣੀ ਦਾ ਭੋਗ ਲੁਆਉਂਦੇ ਹਨ। ਸਾਲ ਵਿੱਚ ਜੇਠ ਦੇ ਮਹੀਨੇ ਵਿੱਚ ਮੇਲਾ ਵੀ ਲੱਗਦਾ ਹੈ। ਮੇਲੇ ਤੇ ਜਦੋਂ ਸ੍ਰੀ ਅਖੰਡ ਪਾਠ ਦੀ ਸਮਾਪਤੀ ਹੋ ਰਹੀ ਸੀ ਉਸ ਸਮੇਂ ਅਖੌਤੀ ਮਹਾਰਾਜ ਇੱਕ ਵੱਡੀ ਕੁਰਸੀ ਉੱਤੇ ਗੁਰੂ ਗਰੰਥ ਸਾਹਿਬ ਜੀ ਦੇ ਬਰਾਬਰ ਬੈਠੇ ਸਨ। ਉਸਦਾ ਮੋਨਾ ਲੜਕਾ ਨੇੜੇ ਹੀ ਜੁੱਤੀ ਪਾਈ ਖੜ੍ਹਾ ਸੀ। ਸੰਗਤਾਂ ਵੀ ਦੀਵਾਨ ਸਮੇਂ ਜੁੱਤੀਆਂ ਪਾ ਕੇ ਬੈਠੀਆਂ ਸਨ।

ਹੈਰਾਨੀ ਦੀ ਗੱਲ ਹੈ ਕਿ ਇੱਕ ਮਸ਼ਹੂਰ ਢਾਡੀ ਜਥੇ ਨੇ, ਨੋਟਾਂ ਦੀ ਝਲਕ ਵਿੱਚ ਅੰਨ੍ਹੇ ਹੋ ਕੇ, ਸੰਤ-ਮਹਾਰਾਜ ਦੀਆਂ ਸਿਫ਼ਤਾਂ ਦੇ ਪੁੱਲ ਬੰਨ੍ਹ ਦਿੱਤੇ ਕਿਉਂਕਿ ਉਸਦਾ ਪੋਤਰਾ ਜਥੇ ਨੂੰ ਪੰਜ-ਪੰਜ ਸੌ ਦੇ ਨੋਟ ਦੇ ਰਿਹਾ ਸੀ। ਸੁਣਿਆ ਹੈ ਕਿ ਪੰਜਾਬ 'ਚ ਅਜਿਹੀਆਂ ਬਰਾਂਚਾਂ ਕਾਫ਼ੀ ਹਨ।

ਇਨ੍ਹਾਂ ਅਖੌਤੀ ਬਾਬਿਆਂ ਦੇ ਆਡੰਬਰ ਅਤੇ ਪਾਖੰਡ ਜਾਲ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋ ਰਹੀ ਬੇਅਦਬੀ ਵਿਰੁੱਧ ਲੋਕਾਂ ਨੂੰ ਲਾਮਬੰਦ ਕਰਨ ਦੀ ਲੋੜ ਹੈ। ਅਜਿਹੇ 'ਮਹਾਰਾਜਾਂ' ਨੂੰ ਉਸੇ ਤਰ੍ਹਾਂ ਭਜਾਉਣ ਦੀ ਲੋੜ ਹੈ ਜਿਵੇਂ ਸ੍ਰੀ ਅਨੰਦਪੁਰ ਸਾਹਿਬ ਤੋਂ 'ਗੁਰੂ ਗੋਬਿੰਦ ਸਿੰਘ' ਬਣੇ ਅਖੌਤੀ ਬਾਬੇ ਨੂੰ ਭਜਾਇਆ ਗਿਆ ਸੀ।

—ਸ੍ਰ: ਹਰਮਿੰਦਰ ਸਿੰਘ, ਲਾਲ ਵਾਲਾ (ਯੂ. ਪੀ.)

### ਸੁਣਿਆ ਮੰਨਿਆ ਮਨਿ ਕੀਤਾ ਭਾਉ ॥

ਮੈਂ ਮਿਤੀ ੨੫-੯-੯੭ ਨੂੰ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਰਸ਼ਨ ਦੀਦਾਰ ਕਰਨ ਗਿਆ ਸੀ। ਉਥੋਂ ਦਰਸ਼ਨੀ ਡਿਉੜੀ ਨਾਲ ਸਥਿਤ ਦਫ਼ਤਰ ਵਿੱਚ ਲੰਗਰ ਗੁਰੂ ਰਾਮਦਾਸ ਜੀ ਲਈ ਮਾਇਆ ਜਮ੍ਹਾ ਕਰਾਈ ਤਾਂ ਉਥੇ ਇੱਕ ਸ਼ਰਧਾਲੂ ਅਖੰਡ ਪਾਠ ਵਾਸਤੇ ਮਾਇਆ ਜਮ੍ਹਾਂ ਕਰਾ ਰਿਹਾ ਸੀ। ਉਸ ਨੂੰ ਭੋਗ ਦੀ ਤਾਰੀਖ ਅਗਸਤ ੨੦੦੪ ਈਸਵੀ ਦਿੱਤੀ ਗਈ ਸੀ। ਮੈਂ ਉਸ ਦਿਨ ਤੋਂ ਭਰਮ ਵਿੱਚ ਪਿਆ ਹੋਇਆ ਹਾਂ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਲਿਖ ਚੁੱਕਾ ਹਾਂ ਕਿ ਕੀ ਇਹ ਬ੍ਰਾਹਮਣੀ ਕਰਮ-ਕਾਂਡ ਨਹੀਂ ਹੈ। ਸ਼ਰਧਾਲੂ ਘਰ ਬੈਠਾ ਹੈ, ਪਾਠ ਦਰਬਾਰ ਸਾਹਿਬ ਹੋ ਰਿਹਾ ਹੈ, ਇਸ ਦਾ ਲਾਭ ਕਿਸ ਨੂੰ ਹੋਵੇਗਾ ? ਸਿਵਾਏ ਇਸ ਦੇ ਕਿ ਸ਼੍ਰੋਮਣੀ ਕਮੇਟੀ ਨੂੰ ਕੁੱਝ ਵਿਅਕਤੀਆਂ ਨੂੰ ਗਰੰਥੀ ਦੇ ਰੂਪ ਵਿੱਚ ਰੋਜ਼ਗਾਰ ਦੇਣ ਦਾ ਅਵਸਰ ਮਿਲੇਗਾ। ਮੈਂ ਉਸ ਵਕਤ ਦੁੱਖ ਭੰਜਨੀ ਬੇਰੀ, ਲਾਚੀ ਬੇਰੀ ਅਤੇ ਅਕਾਲ ਤਖ਼ਤ ਸਾਹਿਬ ਦੇ ਦਫ਼ਤਰ ਵਜੋਂ ਵਰਤੇ ਜਾਂਦੇ ਕਮਰੇ ਦੇ ਨਾਲ ਲਗਦੇ ਕਮਰੇ ਵਿੱਚ ਚਲਦੇ ਅਖੰਡ ਪਾਠ ਵੇਖੇ। ਕਿਤੇ ਵੀ ਕੋਈ ਸਰੋਤਾ ਨਹੀਂ ਸੀ ਅਤੇ ਪਾਠੀ ਮੂੰਹ ਵਿੱਚ ਪਾਠ ਕਰ ਰਹੇ ਸਨ। ਭਲਾ ਆਪ ਜੀ ਦੱਸੋ ਕਿ ਅਜਿਹੇ ਪਾਠ ਦਾ ਲਾਭ ਕੋਈ ਹੈ ਅਤੇ ਜੇਕਰ ਹੈ ਤਾਂ ਉਸ ਦਾ ਫਲ ਕਿਸ ਨੂੰ ਮਿਲੇਗਾ ? ਸਾਡੀ ਬਦਕਿਸਮਤੀ ਹੈ ਕਿ ਅਸੀਂ ਹੁਣ ਪੈਸੇ ਦੇ ਜ਼ੋਰ ਨਾਲ ਰੱਬ ਦੀ ਭਗਤੀ ਕਰਦੇ ਹਾਂ। ਕੀ ਦਰਬਾਰ ਸਾਹਿਬ ਵਿੱਚ ਅਖੰਡ ਪਾਠ ਦਾ ਲਾਭ ਘਰ ਜਾਂ ਪਿੰਡ ਦੇ ਗੁਰਦੁਆਰਾ ਸਾਹਿਬ ਵਿੱਚ ਕਰਾਉਣ ਨਾਲੋਂ ਵੱਧ ਹੁੰਦਾ ਹੈ ? ਮੇਰੇ ਵਿਚਾਰ ਵਿੱਚ ਪਾਠ ਘਰ ਦੇ ਮੈਂਬਰਾਂ ਵਲੋਂ ਆਪ ਕਰਨਾ ਜ਼ਰੂਰੀ ਹੈ। ਪਾਠ ਦਾ ਫਲ ਤਾਂ ਹੀ ਮਿਲਦਾ ਹੈ ਜੇ ਪਾਠ ਆਪ ਕੀਤਾ ਜਾਏ ਜਾਂ ਬੈਠ ਕੇ ਸੁਣਿਆ ਜਾਵੇ। ਪਾਠ ਨੂੰ ਵੀਚਾਰ ਕੇ ਉਸ ਅਨੁਸਾਰ ਆਪਣਾ ਜੀਵਨ ਬਣਾਇਆ ਜਾਵੇ।

—ਸ: ਧੰਨਾ ਸਿੰਘ, ਬਹਿਰਾਮਪੁਰ

## ਸਿੱਖ ਫੁਲਵਾੜੀ ਇਨਾਮੀ ਪ੍ਰਤੀਯੋਗਤਾ ਦਸੰਬਰ—1997 ਦੇ ਇਨਾਮ ਜੇਤੂ

**ਪਹਿਲਾ ਇਨਾਮ—**

1. ਬਲਵਿੰਦਰ ਕੌਰ (ਲੋਂਗਰੋਇਆ, ਨਵਾਂ ਸ਼ਹਿਰ) 24/-
2. ਮਨਜੀਤ ਸਿੰਘ (ਕਸੇਲ, ਅੰਮ੍ਰਿਤਸਰ) 24/-
3. ਮਨਜੀਤ ਕੌਰ (ਕਪੂਰਥਲਾ) 24/-

**ਦੂਜਾ ਇਨਾਮ—**

1. ਦਲਜੀਤ ਕੌਰ (ਨਵਾਂ ਪਿੰਡ, ਬਲਾਟਾ) 17/-
2. ਡਾ: ਜਤਿੰਦਰ ਸਿੰਘ (ਮਾਡਲ ਟਾਊਨ, ਨਵਾਂ ਸ਼ਹਿਰ) 17/-
3. ਅਵਤਾਰ ਸਿੰਘ (ਆਲਮਵਾਲਾ, ਮੁਕਤਸਰ) 17/-

**ਤੀਜਾ ਇਨਾਮ—**

1. ਨਵਰੀਤ ਕੌਰ (ਮਜੀਠਾ, ਅੰਮ੍ਰਿਤਸਰ) 15/-
2. ਤੇਜਾ ਸਿੰਘ ਖੋਜੀ (ਫਫੜੇ ਭਾਈ ਕੇ, ਮਾਨਸਾ) 15/-

**ਨੋਟ—**ਇਨਾਮ ਜੇਤੂ ਪ੍ਰਤੀਯੋਗਤਾ ਦੇ ਨਿਯਮਾਂ ਅਨੁਸਾਰ ਇਨਾਮ ਦੀ ਬਣਦੀ ਰਕਮ ਦੀਆਂ ਕਾਲਜ ਵਲੋਂ ਪ੍ਰਕਾਸ਼ਿਤ ਲੋੜੀਦੀਆਂ ਪੁਸਤਕਾਂ ਲਈ ਸ: ਹਰਭਜਨ ਸਿੰਘ, ਸੰਤ ਨਗਰ, ਦੇਵੀ ਤਲਾਬ, ਕਪੂਰਥਲਾ–144601 ਦੇ ਪਤੇ ਤੇ 20 ਫਰਵਰੀ 1998 ਤੱਕ ਲਿਖਣ ਦੀ ਕ੍ਰਿਪਾਲਤਾ ਕਰਨ।

## ਸਵਾਲ ? ਜਵਾਬ

**ਸਵਾਲ— 'ਕਬੀਰ ਕਾਮ ਪਰੇ ਹਰਿ ਸਿਮਰੀਐ,**
**ਐਸਾ ਸਿਮਰਹੁ ਨਿਤ॥**
**ਅਮਰਾਪੁਰ ਬਾਸਾ ਕਰਹੁ,**
**ਹਰਿ ਗਇਆ ਬਹੋਰੈ ਬਿਤ॥'**
**ਦੇ ਅਰਥ ਦਸੋ ਜੀ ?**

ਸ੍ਰ. ਸੁਖਵਿੰਦਰ ਸਿੰਘ, ਪਿੰਡ-ਬੇਗੋਵਾਲ, (ਅੰਮ੍ਰਿਤਸਰ)

**ਜਵਾਬ**—ਇਹ ਭਗਤ ਕਬੀਰ ਜਾ ਦਾ ੧੯੩ ਵਾਂ ਸਲੋਕ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੭੩ ਤੇ ਦਰਜ ਹੈ। ਇਸ ਵਿੱਚ ਉਪਦੇਸ਼ ਦਿੱਤਾ ਗਿਆ ਹੈ ਕਿ ਪ੍ਰਭੂ ਨੂੰ ਸੱਚੇ ਦਿਲੋਂ ਪਿਆਰ ਨਾਲ ਤੇ ਸੱਚੀ ਤੜਪ ਨਾਲ ਸਿਮਰਨਾ ਚਾਹੀਦਾ ਹੈ। ਜਦੋਂ ਲੋਕਾਂ ਨੂੰ ਕੋਈ ਖ਼ਾਸ ਕੰਮ ਪੈਂਦਾ ਹੈ, ਕੋਈ ਮੁਸੀਬਤ ਆ ਘੇਰਦੀ ਹੈ ਤਾਂ ਲੋਕ ਪ੍ਰਭੂ ਨੂੰ ਸੱਚੇ ਦਿਲੋਂ, ਪਿਆਰ ਤੇ ਤੜਪ ਨਾਲ ਯਾਦ ਕਰਦੇ ਹਨ, ਉਸ ਅੱਗੇ ਬਿਪਤਾ ਸਮੇਂ ਬਹੁੜਨ ਤੇ ਸਹਾਇਤਾ ਕਰਨ ਲਈ ਅਰਦਾਸਾਂ-ਅਰਜ਼ੋਈਆਂ ਕਰਦੇ ਹਨ। ਪਰ, ਆਮ ਹਾਲਤਾਂ ਵਿੱਚ ਬਹੁਤੇ ਲੋਕੀਂ ਇੱਕ ਰਸਮ ਪੂਰੀ ਕਰਨ ਲਈ ਹੀ ਭਗਤੀ ਕਰਦੇ ਹਨ। ਕਬੀਰ ਸਾਹਿਬ ਸਮਝਾਉਂਦੇ ਹਨ ਕਿ ਹਮੇਸ਼ਾ ਹੀ ਉਸ ਤੜਪ, ਲਗਨ ਤੇ ਪਿਆਰ ਨਾਲ ਪ੍ਰਭੂ ਨੂੰ ਯਾਦ ਕਰਨਾ ਚਾਹੀਦਾ ਹੈ, ਜਿਸ ਤੜਪ, ਲਗਨ ਤੇ ਪਿਆਰ ਨਾਲ ਉਸ ਨੂੰ ਦੁਖ ਜਾਂ ਮੁਸੀਬਤ ਸਮੇਂ ਯਾਦ ਕਰਦੇ ਹਾਂ।

ਇਸ ਸਲੋਕ ਦੇ ਅਰਥ ਇਸ ਪ੍ਰਕਾਰ ਹਨ :

**ਪਦ ਅਰਥ—ਕਾਮ ਪਰੇ** = ਜਦੋ ਕੋਈ ਲੋੜ ਪਏ, ਜਦੋਂ ਕੋਈ ਗਰਜ਼ ਹੋਵੇ। **ਅਮਰਾਪੁਰ** = ਉਹ ਪੁਰੀ ਜਿਥੇ ਅਮਰ ਹੋ ਜਾਈਦਾ ਹੈ ; ਭਾਵ—ਜਿਥੇ ਜਨਮ-ਮਰਨ ਦੇ ਗੇੜ ਤੋਂ ਬੱਚ ਜਾਈਦਾ ਹੈ। **ਗਇਆ ਬਿਤ** = ਗੁਆਚਾ ਹੋਇਆ ਧਨ ; ਉਹ ਸ਼ੁਭ ਗੁਣ ਜੋ ਮਾਇਆ ਪਿਛੇ ਦੌੜ-ਦੌੜ ਕੇ ਗੁਆਚ ਚੁੱਕੇ ਹਨ। **ਬਹੋਰੈ** = ਮੋੜ ਲਿਆਉਂਦਾ ਹੈ; ਮੁੜ ਪੈਦਾ ਕਰ ਦਿੰਦਾ ਹੈ।

**ਅਰਥ**—ਹੇ ਕਬੀਰ ! ਜਿਸ ਤਰ੍ਹਾਂ ਕੋਈ ਲੋੜ ਪੈਣ ਤੇ (ਖਿੱਚ ਤੇ ਪਿਆਰ ਨਾਲ) ਪਰਮਾਤਮਾ ਨੂੰ ਯਾਦ ਕਰਦਾ ਹੈ; ਜੇ ਉਸੇ ਤਰ੍ਹਾਂ ਉਸਨੂੰ ਹਮੇਸ਼ਾ ਯਾਦ ਕਰੋਗੇ, ਤਾਂ ਉਸ ਥਾਂ (ਟਿਕਾਣਾ/ਅਵੱਸਥਾ) ਤੇ ਟਿਕ ਜਾਓਗੇ, ਜਿਥੇ ਅਮਰ ਹੋ ਜਾਈਦਾ ਹੈ, ਜਿਥੇ ਕਿ ਆਤਮਕ ਮੌਤ ਪੋਹ ਨਹੀਂ ਸਕਦੀ। ਇੰਝ, ਜਿਹੜੇ ਗੁਣ ਮਾਇਕ ਪਦਾਰਥਾਂ ਪਿਛੇ ਦੌੜ-ਦੌੜ ਕੇ ਗੁਆਏ ਹੁੰਦੇ ਹਨ, ਉਹ ਗੁਣ, ਪ੍ਰਭੂ ਮੁੜ ਮਨੁੱਖ ਦੇ ਹਿਰਦੇ ਵਿੱਚ ਪੈਦਾ ਕਰ ਦਿੰਦਾ ਹੈ।

**ਸਵਾਲ— ਵਿਆਹ ਸਮੇਂ ਅੰਮ੍ਰਿਤਧਾਰੀ ਸਿੱਖ ਨੂੰ ਹੱਥ ਵਿੱਚ ਕਿਰਪਾਨ ਫੜਨੀ ਅਤੇ ਦਸਤਾਰ ਉੱਪਰ ਕਲਗੀ ਲਗਾਉਣੀ ਠੀਕ ਹੈ ਜਾਂ ਨਹੀਂ ?**

ਸ੍ਰ. ਸੁਖਵਿੰਦਰ ਸਿੰਘ ਖ਼ਾਲਸਾ, ਨਵਾਂਸ਼ਹਿਰ।

**ਜਵਾਬ**—ਅੰਮ੍ਰਿਤਧਾਰੀ ਸਿੰਘ ਆਪਣੇ ਕੋਲ ਹਰ ਸਮੇਂ ਕ੍ਰਿਪਾਨ ਰੱਖ ਸਕਦਾ ਹੈ ਪਰ ਦਸਤਾਰ ਉੱਪਰ ਕਲਗੀ ਲਗਾਉਣੀ ਮਨਮਤ ਹੈ ਤੇ ਗੁਰੂ ਘਰ ਦੇ ਸਤਿਕਾਰ ਦੇ ਵਿਰੁਧ ਹੈ। ਸਿੱਖ ਰਹਿਤ ਮਰਯਾਦਾ ਅਨੁਸਾਰ '**ਅਨੰਦ ਸੰਸਕਾਰ**' ਦੇ ਸਿਰਲੇਖ ਹੇਠ ਲਿਖਿਆ ਹੈ ਕਿ—

(ਗ) ਸਿਹਰਾ, ਮੁਕਟ ਜਾਂ ਗਾਨਾ ਬੰਨ੍ਹਣਾ, ਪਿਤਰ ਪੂਜਣੇ, ਕੱਚੀ ਲੱਸੀ ਵਿੱਚ ਪੈਰ ਪਾਉਣਾ, ਬੇਰੀ ਜਾਂ ਜੰਡੀ ਵੱਢਣੀ, ਘੜੋਲੀ ਭਰਨੀ, ਰੁੱਸ ਕੇ ਜਾਣਾ, ਛੰਦ ਪੜ੍ਹਨੇ, ਹਵਨ ਕਰਨਾ, ਵੇਦੀ ਗੱਡਣੀ, ਵੇਸਵਾ ਦਾ ਨਾਚ, ਸ਼ਰਾਬ ਆਦਿ ਮਨਮਤ ਹੈ।

**ਸਵਾਲ—ਦਾਸ ਤਕਰੀਬਨ ਦੱਸ ਸਾਲ ਤੋਂ ਅੰਮ੍ਰਿਤਧਾਰੀ ਹੈ। ਕੀ ਆਪਣੀ ਸੁਪਤਨੀ ਨਾਲ ਦੁਬਾਰਾ ਅੰਮ੍ਰਿਤ ਛੱਕਣਾ ਪਵੇਗਾ ਕਿਉਂਕਿ ਉਸਨੇ ਪਹਿਲਾਂ ਅੰਮ੍ਰਿਤ ਨਹੀਂ ਛਕਿਆ ?**

ਸ੍ਰ. ਭੁਪਿੰਦਰ ਸਿੰਘ ਖਾਲਸਾ, ਭੀਟੀਵਾਲਾ (ਫਰੀਦਕੋਟ)

**ਜਵਾਬ**—ਜਦੋਂ ਤੁਹਡੀ ਸੁਪਤਨੀ ਨੇ ਅੰਮ੍ਰਿਤ ਛਕਣਾ ਹੋਵੇ ਤਾਂ ਤੁਸੀਂ ਵੀ ਉਸਦੇ ਨਾਲ ਪੰਜਾਂ-ਪਿਆਰਿਆਂ ਅੱਗੇ ਪੇਸ਼ ਹੋ ਜਾਓ। ਪੰਜ ਪਿਆਰੇ ਜਿਵੇਂ ਹੁਕਮ ਕਰਨ, ਉਸੀਂ ਤਰ੍ਹਾਂ ਕਰੋ।

**ਸਵਾਲ— 'ਗੁਰ ਸੇਵਾ ਤੇ ਭਗਤਿ ਕਮਾਈ॥**
**ਤਬ ਇਹ ਮਾਨਸ ਦੇਹੀ ਪਾਈ॥'**

**ਅਨੁਸਾਰ ਮਨੁੱਖ ਨੇ ਇਸ ਦੇਹ-ਰੂਪੀ ਜੀਵਨ ਪ੍ਰਾਪਤ ਕਰਨ ਲਈ ਕਿਸ ਜਨਮ (ਜੂਨ) ਵਿੱਚ ਗੁਰੂ ਦੀ ਸੇਵਾ ਤੇ ਭਗਤੀ ਕੀਤੀ, ਕਿਉਂਕਿ ਕਿਹਾ ਜਾਂਦਾ ਹੈ ਕਿ ਮਨੁੱਖਾ ਜਨਮ ਸਮੇਂ ਹੀ ਨਾਮ ਜਪਿਆ ਜਾ ਸਕਦਾ ਹੈ ?** ਡਾਕਟਰ ਨਿਰਮਲ ਸਿੰਘ, ਲੁਧਿਆਣਾ

**ਜਵਾਬ**—ਇਹ ਤੁਕ ਭੈਰਉ ਰਾਗ ਵਿੱਚ, ਭਗਤ ਕਬੀਰ ਜੀ ਦੇ ਉਚਾਰਨ ਕੀਤੇ ਸ਼ਬਦ ਵਿੱਚੋਂ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੫੯ ਤੇ ਦਰਜ ਹੈ। ਇਸ ਦੀਆਂ ਰਹਾਉ ਵਾਲੀਆਂ ਤੁਕਾਂ (ਭਾਵ, ਕੇਂਦਰੀ ਭਾਵ ਵਾਲੀਆਂ ਤੁਕਾਂ) ਇਸ ਤਰ੍ਹਾਂ ਹਨ—

**ਭਜਹੁ ਗੋਬਿੰਦ, ਭੂਲਿ ਮਤ ਜਾਹੁ॥**
**ਮਾਨਸ ਜਨਮ ਕਾ ਏਹੀ ਲਾਹੁ॥੧॥ ਰਹਾਉ॥**

ਇਨ੍ਹਾਂ ਤੁਕਾਂ ਵਿੱਚ ਉਪਦੇਸ਼ ਦਿੱਤਾ ਗਿਆ ਹੈ ਕਿ ਵਾਹਿਗੁਰੂ ਨੂੰ ਸਿਮਰਦੇ ਰਹੋ, ਇਹ ਗੱਲ ਭੁਲਾ ਨਾ ਦੇਣੀ। ਇਹ ਸਿਮਰਨ ਹੀ ਮਨੁੱਖ ਜਨਮ ਦੀ ਖੱਟੀ ਕਮਾਈ ਹੈ। ਬਾਕੀ ਸਾਰੇ ਸ਼ਬਦ ਵਿੱਚ ਇਹ ਹੀ ਗਲ ਸਮਝਾਈ ਹੈ ਕਿ ਇਸ ਜੀਵਨ ਵਿੱਚ ਪ੍ਰਭੂ ਦਾ ਸਿਮਰਨ ਕਰੋ, ਐਸਾ ਨਾ ਹੋਵੇ ਕਿ ਸਮਾਂ ਲੰਘ ਜਾਵੇ ਤੇ ਮਗਰੋਂ ਪਛਤਾਉਣਾ ਪਵੇ ਅਤੇ ਇਹ ਜੀਵਨ ਵਿਅਰਥ ਹੀ ਚਲਾ ਜਾਵੇ।

ਸ਼ਬਦ ਦੇ ਕੇਂਦਰੀ-ਭਾਵ (ਰਹਾਉ) ਨਾਲ ਸਵਾਲ ਵਿਚਲੀਆਂ ਤੁਕਾਂ ਨੂੰ ਰਲਾ ਕੇ ਪੜ੍ਹੀਏ, ਤਾਂ ਇਨ੍ਹਾਂ ਤੁਕਾਂ ਦਾ ਅਰਥ ਹੇਠ ਲਿਖੇ ਅਨੁਸਾਰ ਬਣਦਾ ਹੈ—

ਹੇ ਭਾਈ ! ਜੇ ਤੂੰ ਗੁਰੂ ਦੀ ਸੇਵਾ ਰਾਹੀਂ ਪ੍ਰਭੂ-ਭਗਤੀ ਦੀ ਕਮਾਈ ਕਰੇਂ ਤਾ ਹੀ ਇਹ ਮਨੁੱਖਾ ਦੇਹੀ ਮਿਲੀ ਸਮਝ ; ਭਾਵ—ਮਨੁੱਖਾ ਦੇਹੀ (ਸਰੀਰ) ਮਿਲਣ ਦਾ ਤਾਂ ਹੀ ਲਾਭ ਹੈ ਜੇ ਜੀਵਨ ਵਿੱਚ ਗੁਰੂ ਦਾ ਹੁਕਮ ਮੰਨ ਕੇ ਪ੍ਰਭੂ ਦੀ ਭਗਤੀ ਕੀਤੀ ਜਾਵੇ।

**ਸਵਾਲ—ਕੀ ਅਖੰਡ ਪਾਠ ਸਮੇਂ ਜੋਤ ਜਗਾਉਣੀ ਜ਼ਰੂਰੀ ਹੈ ਤੇ ਕਿਉਂ ? ਕੀ ਜਲ ਵੀ ਰੱਖਿਆ ਜਾ ਸਕਦਾ ਹੈ ?**

ਸ੍ਰ. ਸਰਬਜੀਤ ਸਿੰਘ, ਪਿੰਡ-ਉਦੋਕੇ (ਅੰਮ੍ਰਿਤਸਰ)

**ਜਵਾਬ**—ਸਿੱਖ ਰਹਿਤ ਮਰਯਾਦਾ ਵਿੱਚ 'ਅਖੰਡ ਪਾਠ' ਦੇ ਸਿਰਲੇਖ ਹੇਠ ਪੈਰਾ (ੲ) ਵਿੱਚ ਲਿਖਿਆ ਹੈ—

''ਅਖੰਡ ਪਾਠ ਜਾਂ ਹੋਰ ਕਿਸੇ ਤਰ੍ਹਾਂ ਦੇ ਪਾਠ ਵੇਲੇ ਕੁੰਭ ਜੋਤ, ਨਲੀਏਰ ਆਦਿ ਰੱਖਣਾ, ਜਾਂ ਨਾਲ-ਨਾਲ ਜਾਂ ਵਿੱਚ-ਵਿੱਚ ਕਿਸੇ ਹੋਰ ਬਾਣੀ ਦਾ ਪਾਠ ਜਾਰੀ ਰੱਖਣਾ ਮਨਮੱਤ ਹੈ।'' ਸੋ, ਜੋਤ ਜਗਾਉਣੀ ਜਾਂ ਜਲ ਰੱਖਣਾ ਅਨਮੱਤੀ ਕਰਮ ਹਨ, ਜੋ ਨਹੀਂ ਕਰਨੇ ਚਾਹੀਦੇ।

**ਸਵਾਲ—''ਅਖੰਡ ਪਾਠ ਵਾਲੇ ਕਮਰੇ ਵਿੱਚ ਰੱਖਿਆ ਨਲੀਏਰ, ਅਖੰਡ ਪਾਠ ਦੀ ਸਮਾਪਤੀ ਉਪਰੰਤ ਤੋੜਨ ਤੇ ਜੇ ਖ਼ਰਾਬ ਨਿਕਲੇ ਤਾਂ ਸਮਝੋ ਪਾਠ ਸੰਪੂਰਨ ਹੋ ਗਿਆ ਹੈ'' ਪਾਠੀ ਸਿੰਘ ਦੇ ਕਹੇ ਇਹ ਸ਼ਬਦ ਕੀ ਠੀਕ ਹਨ ?**

**ਜਵਾਬ**—ਗੁਰਮਤਿ ਦੀ ਜਾਣਕਾਰੀ ਤੋਂ ਵਿਰਵੇ ਅਤੇ ਮਾਇਆ-ਵੱਸ, ਕਿੱਤੇ ਦੇ ਰੂਪ ਵਿੱਚ ਅਖੰਡ ਪਾਠ ਕਰਨ ਵਾਲੇ ਕੁਝ ਗ੍ਰੰਥੀ ਸਿੰਘ ਅਜਿਹਾ ਕਹਿੰਦੇ ਹਨ, ਪਰ ਇਹ ਨਿਰੋਲ ਮਨਮੱਤ ਹੈ। ਸਿੱਖ ਰਹਿਤ ਮਰਯਾਦਾ ਅਨੁਸਾਰ ਤਾਂ ਨਲੀਏਰ ਰੱਖਣਾ ਹੀ ਮਨਮੱਤ ਹੈ। ਅਜਿਹੇ ਵਹਿਮਾਂ ਭਰਮਾਂ ਵਿੱਚ ਪੈਣ ਦੀ ਬਜਾਏ, ਗੁਰਮਤਿ ਦੀ ਜਾਣਕਾਰੀ ਹਾਸਲ ਕਰਨਾ ਜ਼ਰੂਰੀ ਹੈ।

**ਸਵਾਲ—ਕੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਦਸਮੇਸ਼ ਜੀ ਨੇ ਵਿਆਹ ਕਰਾਉਣ ਤੋਂ ਰੋਕਿਆ ਸੀ ?**

ਸ੍ਰ. ਨਸਾਬਰ ਸਿੰਘ, ਪਿੰਡ-ਦਾਨੀਪੁਰ (ਪਟਿਆਲਾ)

**ਜਵਾਬ**—ਨਹੀਂ ਜੀ। ਗੁਰਮਤਿ ਵਿੱਚ ਗ੍ਰਿਹਸਥ ਮਾਰਗ ਨੂੰ 'ਸਭ ਤੋਂ ਉੱਤਮ ਮੰਨਿਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਤਾਂ ਵਿਆਹ ਨਾ ਕਰਾਉਣ ਵਾਲੇ ਕਰਮਕਾਂਡੀ ਬ੍ਰਹਮਚਾਰੀ ਨੂੰ ਹੀਜੜਾ ਆਖਦੇ ਹਨ—

''**ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ॥**''

**ਸਵਾਲ—ਕੀ ਬੰਦਾ ਸਿੰਘ ਬਹਾਦਰ ਨੇ ਆਪਣੇ ਆਪ ਨੂੰ ਗਿਆਰਵਾਂ ਗੁਰੂ ਕਹਾਇਆ ਸੀ ?**

**ਜਵਾਬ**—ਬਾਬਾ ਬੰਦਾ ਸਿੰਘ ਗੁਰੂ ਦਾ ਸੱਚਾ ਤੇ ਸਿਦਕੀ ਸਿੱਖ ਸੀ, ਜਿਸਨੇ ਅਸਹਿ ਤੇ ਅਕਹਿ ਕਸ਼ਟ ਸਹਾਰਦਿਆਂ ਹੋਇਆਂ ਸ਼ਹੀਦੀ ਦੇ ਦਿੱਤੀ, ਪਰ ਗੁਰੂ ਤੋਂ ਮੁੱਖ ਨਹੀਂ ਮੋੜਿਆ। ਉਨ੍ਹਾਂ ਨੇ ਉਮਰ ਭਰ ਕਦੇ ਵੀ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਇਆ। ਉਨ੍ਹਾਂ ਦੀ ਸ਼ਹੀਦੀ ਮਗਰੋਂ ਸਿੱਖ ਫੌਜ਼ ਦੇ ਦੋ ਧੜੇ ਹੋ ਗਏ ਸਨ। ਇਕ ਧੜੇ ਨੇ ਵਿਰੋਧੀ ਧੜੇ ਨੂੰ ਬਦਨਾਮ ਕਰਨ ਲਈ ਬਾਬਾ ਬੰਦਾ ਸਿੰਘ ਜੀ ਦੇ ਬਾਰੇ ਕਈ ਗਲਤ ਗੱਲਾਂ ਫੈਲਾ ਦਿੱਤੀਆਂ। ਡਾਕਟਰ ਗੰਡਾ ਸਿੰਘ ਵਰਗੇ ਸਿਰਮੌਰ ਇਤਿ-ਹਾਸਕਾਰ ਨੇ ਪੂਰੀ ਖੋਜ ਮਗਰੋਂ ਇਹ ਸਿੱਧ ਕੀਤਾ ਹੈ ਕਿ ਬਾਬਾ ਜੀ ਬਾਰੇ ਫੈਲਾਈਆਂ ਗਲਤ ਗੱਲਾਂ ਦਾ ਕੋਈ ਆਧਾਰ ਨਹੀਂ ਹੈ।

**ਸਵਾਲ—ਕੀ ਅਨੰਦਪੁਰ ਸਾਹਿਬ ਤੇ ਹਜ਼ੂਰ ਸਾਹਿਬ, ਸਵੇਰੇ ਦਾਤਣ ਕੀਤੀ ਹੋਈ ਮਿਲਦੀ ਹੈ ?**

ਸ: ਪ੍ਰੇਮ ਸਿੰਘ, ਸਹਾਰਨਪੁਰ

**ਜਵਾਬ**—ਸ੍ਰੀ ਅਨੰਦਪੁਰ ਸਾਹਿਬ ਵਿਖੇ ਅਜਿਹੀ ਕੋਈ ਗੱਲ ਨਹੀਂ ਹੈ। ਕੁਝ ਅਗਿਆਨੀ ਲੋਕ ਹਜ਼ੂਰ ਸਾਹਿਬ ਬਾਰੇ ਜ਼ਰੂਰ ਕਹਿੰਦੇ ਸੁਣੇ ਹਨ ਕਿ ਉਥੇ ਦਾਤਣ ਕੀਤੀ ਹੋਈ ਮਿਲਦੀ ਹੈ। ਇਹ ਗੱਲ ਗੁਰਮਤਿ ਸਿਧਾਂਤਾਂ ਦੇ ਬਿਲਕੁਲ ਉਲਟ ਹੈ। ਅਜਿਹਾ ਹੋ ਵੀ ਨਹੀਂ ਸਕਦਾ। ਸੋ ਇਹੋ ਜਿਹੇ ਬ੍ਰਾਹਮਣੀ ਫੋਕਟ ਕਰਮ ਕਾਂਡਾਂ ਤੋਂ ਬਚਣ ਦੀ ਲੋੜ ਹੈ।

**ਸਵਾਲ—ਗੁਰੂ ਗੋਬਿੰਦ ਸਿੰਘ ਵਲੋਂ ਉਚਾਰਣ ਕੀਤੇ ਹੇਠਲੇ ਸਵੱਯੇ ਦੇ ਅਰਥ ਦੱਸੋ ਜੀ ?**

**ਦਾਨਵ ਦੇਵ ਫਨਿੰਦ ਨਿਸਾਚਰ,**
**ਭੂਤ ਭਵਿੱਖ ਭਵਾਨ ਜਪੈਂਗੇ॥**
**ਜੀਵ ਜਿਤੇ ਜਲ ਮੈ ਥਲ ਮੈ,**
**ਪਲ ਹੀ ਪਲ ਮੈ, ਸਭ ਥਾਪ ਥਪੈਂਗੇ॥**

ਪੁੰਨ ਪ੍ਰਤਾਪਨ ਬਾਢ ਜੈਤ ਧੁਨਿ,
ਪਾਪਨ ਕੇ ਬਹੁ ਪੁੰਜ ਖਪੈਂਗੇ॥
ਸਾਧ ਸਮੂਹ ਪ੍ਰਸੰਨ ਫਿਰੈਂ ਜਗ,
ਸਤ੍ਰ ਸਭੈ ਅਵਲੋਕ ਚਪੈਂਗੇ॥੭॥

ਸ੍ਰ. ਸੁਖਵਿੰਦਰ ਸਿੰਘ ਖਾਲਸਾ (ਗੁਰਦਾਸਪੁਰ)

**ਜਵਾਬ**—ਇਹ ਸਵੱਯਾ ਨਿਤਨੇਮ ਦੀ ਬਾਣੀ "ਤ੍ਵ ਪ੍ਰਸਾਦਿ॥ ਸਵੱਯੇ" ਵਿੱਚੋਂ ਹੈ। ਇਸਦੇ ਅਰਥ ਇਸ ਪ੍ਰਕਾਰ ਹਨ—ਰਾਖਸ, ਦੇਵਤੇ, ਸ਼ੇਸ਼ਨਾਗ, ਰਾਤ ਨੂੰ ਫਿਰਨ ਵਾਲੇ ਜੀਵ (ਭੂਤ ਆਦਿ) ਪਿਛਲੇ, ਆਉਣ ਵਾਲੇ ਤੇ ਵਰਤਮਾਨ ਸਮਿਆਂ ਵਿੱਚ ਵਾਹਿਗੁਰੂ ਨੂੰ ਜਪਦੇ ਹਨ।

ਜਲ ਵਿੱਚ ਤੇ ਧਰਤੀ ਉਪਰ ਜਿੰਨੇ ਜੀਵ ਹਨ, ਵਾਹਿਗੁਰੂ ਪਲੋ ਪਲੀ ਵਿੱਚ ਉਨ੍ਹਾਂ ਸਭ ਦੀ ਥਾਪਨਾ ਕਰ ਸਕਦਾ ਹੈ, ਭਾਵ—ਰਚਨਾ ਕਰ ਸਕਦਾ ਹੈ।

ਭਲੇ ਕੰਮਾਂ ਦੇ ਤੇਜ਼ ਤੇ ਵਾਧੇ ਦੀ ਜੈ ਜੈ ਕਾਰ ਦੀ ਆਵਾਜ਼ ਵਧਦੀ ਹੈ ਅਤੇ ਪਿਛਲੇ ਕੀਤੇ ਮੰਦੇ ਕੰਮਾਂ ਦੇ ਢੇਰ ਨਾਸ਼ ਹੋ ਜਾਂਦੇ ਹਨ। ਪਰਮਾਤਮਾ ਦੀ ਭਗਤੀ ਕਰਨ ਵਾਲੇ ਭਲੇ ਪੁਰਸ਼ ਜਗਤ ਵਿੱਚ ਖ਼ੁਸ਼ ਰਹਿੰਦੇ ਹਨ। ਉਨ੍ਹਾਂ ਦੇ ਵੈਰੀ ਤੇ ਮੰਦੇ ਕਰਮ ਕਰਨ ਵਾਲੇ ਉਨ੍ਹਾਂ ਨੂੰ ਵੇਖ ਕੇ ਦੱਬ ਜਾਂਦੇ ਹਨ।

**ਭਾਵ**—ਜਿਹੜੇ ਮਨੁੱਖ ਕਰਤਾਰ ਦੀ ਬੰਦਗੀ ਕਰਦੇ ਹਨ, ਉਹ ਸਦਾ ਖਿੱੜੇ ਮੱਥੇ ਰਹਿੰਦੇ ਹਨ ਤੇ ਉਨ੍ਹਾਂ ਦੀ ਸਾਰੇ ਸੰਸਾਰ ਵਿੱਚ ਸ਼ੋਭਾ ਹੁੰਦੀ ਹੈ।

**ਸਵਾਲ—ਨਿਤਨੇਮ ਦੀਆਂ ਬਾਣੀਆਂ ਜ਼ੁਬਾਨੀ ਯਾਦ ਕਰਨ ਦੀ ਕੋਈ ਜੁਗਤੀ ਦੱਸੋ ਜੀ ?**

ਸ੍ਰ. ਹਰਭਜਨ ਸਿੰਘ ਖ਼ਾਲਸਾ, ਭੱਟੀਆਂ (ਗੁਰਦਾਸਪੁਰ)

**ਜਵਾਬ**—ਹਰ ਰੋਜ਼ ਅਸੀਂ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਜ਼ਰੂਰੀ ਕਰਨਾ ਹੁੰਦਾ ਹੈ। ਚੰਗਾ ਇਹ ਹੈ ਕਿ ਇਹ ਬਾਣੀਆਂ ਕੰਠ ਹੋਣ ਤੇ ਭਾਵ ਅਰਥ ਵੀ ਆਉਂਦੇ ਹੋਣ। ਜ਼ੁਬਾਨੀ ਯਾਦ ਕਰਨ ਲਈ ਬਾਣੀ ਦਾ ਪਾਠ ਬੜੇ ਧਿਆਨ ਨਾਲ, ਸੁਰਤੀ ਜੋੜ ਕੇ, ਹੌਲੀ-ਹੌਲੀ ਕਰਨਾ ਚਾਹੀਦਾ ਹੈ। ਹਰ ਰੋਜ਼ ਦੇ ਅਭਿਆਸ ਨਾਲ ਬਾਣੀ ਆਪਣੇ ਆਪ ਕੰਠ ਹੋ ਜਾਵੇਗੀ। ਵੀਚਾਰ ਕਰਨ ਲਈ ਨਿਤਨੇਮ ਦਾ ਸਟੀਕ ਸਿੱਖ ਮਿਸ਼ਨਰੀ ਕਾਲਜ ਤੋਂ ਮੰਗਵਾ ਕੇ ਪੜ੍ਹੋ॥

**ਸਵਾਲ—ਨੁਸ਼ਹਿਰਾ ਮਝਾ ਸਿੰਘ, ਧਾਰੀਵਾਲ ਦੇ ਨਜ਼ਦੀਕ ਇਕ ਗੁਰਦੁਆਰਾ ਹੈ। ਉਥੇ ਸੇਵਾਦਾਰ ਸੰਗਤਾਂ ਨੂੰ ਕਹਿੰਦੇ ਹਨ ਕਿ ਅੰਮ੍ਰਿਤ ਨਹੀਂ ਛਕਣਾ ਚਾਹੀਦਾ ਤੇ ਕੜਾਹ ਪ੍ਰਸ਼ਾਦਿ ਵਿੱਚ ਕ੍ਰਿਪਾਨ ਭੇਟ ਨਹੀਂ ਕਰਨੀ ਚਾਹੀਦੀ। ਉਹ ਕਹਿੰਦੇ ਹਨ ਕਿ ਕਮਰਕੱਸਾ ਕਰਕੇ ਗੁਪਤ ਨਾਮ ਪ੍ਰਾਪਤ ਕਰਨਾ ਜ਼ਰੂਰੀ ਹੈ। ਇਹ ਵੱਖਰੀ ਮਰਯਾਦਾ ਕਿਉਂ ?**

ਬੀਬੀ ਰਣਜੀਤ ਕੌਰ ਜੀ, ਭੱਟੀਆ (ਗੁਰਦਾਸਪੁਰ)

**ਜਵਾਬ**—(ੳ) ਸਿੱਖ ਧਰਮ ਵਿੱਚ ਖਾਲਸਾ ਪੰਥ ਦੇ ਮੈਂਬਰ ਬਣਨ ਲਈ ਅੰਮ੍ਰਿਤ ਛੱਕਣਾ ਜ਼ਰੂਰੀ ਹੈ, ਭਾਵ, ਗੁਰੂ ਵਾਲੇ, ਬਣਨਾ ਹੈ। ਪਰ ਕੁਝ ਲੋਕ ਆਪਣੇ ਨਿਜੀ ਹਿੱਤਾਂ ਦੀ ਖ਼ਾਤਰ ਸਿੱਖੀ ਬਾਰੇ ਸੰਗਤਾਂ ਨੂੰ ਬਹੁਤ ਗਲਤ ਉਪਦੇਸ਼ ਕਰਦੇ ਹਨ। ਸਿੱਖ ਧਰਮ ਵਿੱਚ ਗੁਪਤ ਨਾਮ ਦੇਣ ਵਾਲੀ ਕੋਈ ਗੱਲ ਨਹੀਂ ਹੈ। ਸਤਿਗੁਰਾਂ ਨੇ ਗੁਰਬਾਣੀ ਵਿੱਚ 'ਗੁਪਤ ਨਾਮ' ਨੂੰ ਪਰਗਟ ਕਰ ਦਿੱਤਾ ਹੈ, ਤਾਂ ਕਿ ਕੋਈ ਗੁਰਸਿੱਖਾਂ ਨੂੰ ਭੰਬਲ-ਭੂਸੇ ਵਿੱਚ ਨਾ ਪਾ ਸਕੇ। ਨਾਮ ਤਾਂ ਪੰਜਾਂ ਪਿਆਰਿਆਂ ਤੋਂ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿੱਚ ਪ੍ਰਾਪਤ ਕੀਤਾ ਜਾਂਦਾ ਹੈ। ਕਿਸੇ ਇਕ ਵਿਸ਼ੇਸ਼ ਵਿਅਕਤੀ ਵਲੋਂ ਨਾਮ ਦੇਣ ਦੀ ਕੋਈ ਮਹੱਤਤਾ ਨਹੀਂ ਹੈ। ਸਾਨੂੰ ਗੁਰੂ ਗ੍ਰੰਥ ਅਤੇ ਪੰਥ ਦੀ ਰਹਿਨੁਮਾਈ ਥਲੇ ਚਲਣਾ ਚਾਹੀਦਾ ਹੈ।

(ਅ) ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਅਨੁਸਾਰ ਅਰਦਾਸ ਤੋਂ ਬਾਦ ਕੜਾਹ ਪ੍ਰਸ਼ਾਦਿ ਵਿੱਚ ਕ੍ਰਿਪਾਨ ਭੇਟ ਕਰਨਾ ਜ਼ਰੂਰੀ ਹੈ। ਰਹਿਤ ਮਰਯਾਦਾ ਸਮੁੱਚੇ 'ਗੁਰੂ ਪੰਥ' ਦੀ ਹੈ, ਜਿਸ ਤੇ ਅਮਲ ਕਰਨਾ ਹਰੇਕ ਗੁਰਸਿੱਖ ਦਾ ਫ਼ਰਜ਼ ਹੈ।

**ਸਵਾਲ—ਗੁਰਬਾਣੀ ਵਿੱਚ ਬ੍ਰਹਮਾਂ ਜੀ ਦੇ ਬਾਰੇ ਦੋ ਤਰ੍ਹਾਂ ਦੇ ਵਿਚਾਰ ਮਿਲਦੇ ਹਨ ਕਿ (i) ਬ੍ਰਹਮਾਂ ਮਾਇਆ ਦੇ ਤਿੰਨਾਂ ਗੁਣਾ ਵਿੱਚ ਫਸਣ ਕਰਕੇ ਰੋਗੀ ਹੈ ਅਤੇ (ii) ਬ੍ਰਹਮਾਂ ਨੂੰ ਪ੍ਰਭੂ ਦਾ ਗਿਆਨ ਸੀ। ਇਹ ਗੱਲਾਂ ਹੇਠ ਲਿਖੇ ਗੁਰਬਾਣੀ-ਫੁਰਮਾਨਾਂ ਤੋਂ ਸਪੱਸ਼ਟ ਹੁੰਦੀਆਂ ਹਨ—**

**(ੳ) ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ**
(ਪੰਨਾ ੭੩੫)

**(ਅ) ਭਾਈ ਰੇ, ਗੁਰ ਬਿਨੁ ਗਿਆਨੁ ਨ ਹੋਇ॥**
**ਪੂਛਹੁ ਬ੍ਰਹਮੇ ਨਾਰਦੈ, ਬੇਦ ਬਿਆਸੈ ਕੋਇ॥**
(ਪੰਨਾ ੫੯)

**ਸਵਾਲ—ਗੁਰਬਾਣੀ ਵਿੱਚ ਇਕੋ ਵਿਅਕਤੀ ਬਾਰੇ ਦੋ ਤਰ੍ਹਾਂ ਦਾ ਵਰਣਨ ਕਿਉਂ ਹੈ ?**

ਸ. ਚਰਨਜੀਤ ਸਿੰਘ, ਬਿਨਪਾਲਕੇ (ਜਲੰਧਰ)

**ਜਵਾਬ**—ਜੇ ਕਿਸੇ ਮੁਸਲਮਾਨ-ਵੀਰ ਨੂੰ ਸਮਝਾਉਣਾ/ਉਪਦੇਸ਼ ਦੇਣਾ ਹੋਵੇ ਤਾਂ ਉਸ ਦੁਆਰਾ ਮੰਨੇ ਜਾਣ ਵਾਲੇ ਇਸ਼ਟ (ਮੁਹੰਮਦ ਸਾਹਿਬ ਅਰ ਕੁਰਾਨ ਆਦਿ)

ਦੀਆਂ ਮਿਸਾਲਾਂ ਦੇਣੀਆਂ ਪੈਣਗੀਆ। ਇਸੀ ਪ੍ਰਕਾਰ, ਜੇ ਕਿਸੀ ਹਿੰਦੂ ਵੀਰ ਨੂੰ ਸਮਝਾਉਣਾ ਹੋਵੇ ਤਾਂ ਉਸ ਦੁਆਰਾ ਪੂਜੇ ਜਾਣ ਵਾਲੇ ਇਸ਼ਟ (ਬ੍ਰਹਮਾਂ, ਵਿਸ਼ਨੂੰ, ਸ਼ਿਵਜੀ, ਕ੍ਰਿਸ਼ਨ ਔਰ ਰਾਮ ਚੰਦਰ ਜੀ ਆਦਿ ਅਤੇ ਵੇਦਾਂ, ਸ਼ਾਸਤਰਾਂ ਅਤੇ ਸ਼ਿੰਮ੍ਰਿਤੀਆਂ ਆਦਿ) ਦੀਆਂ ਮਿਸਾਲਾਂ ਦੇਣੀਆਂ ਜ਼ਰੂਰੀ ਹਨ। ਸੋ, ਗੁਰਬਾਣੀ ਅੰਦਰ ਹਿੰਦੂ ਵੀਰਾਂ ਨੂੰ ਉਪਦੇਸ਼ ਦੇਣ ਲਈ ਅਨੇਕਾਂ ਥਾਈਂ, ਉਨ੍ਹਾਂ ਦੁਆਰਾ ਪੂਜੇ ਜਾਣ ਵਾਲੇ ਮਹਾਂਪੁਰਸ਼ਾਂ (ਬ੍ਰਹਮਾ, ਸ਼ਿਵਜੀ, ਵਿਸ਼ਨੂੰ ਆਦਿ) ਦੀਆਂ ਮਿਸਾਲਾਂ ਦੇ ਕੇ ਸਮਝਾਇਆ ਹੈ। ''ਗੁਰੂ ਦੀ ਮਹਿਮਾ'' ਦਰਸਾਉਣ ਲਈ ਹੀ ਬ੍ਰਹਮਾ, ਨਾਰਦ ਅਤੇ ਰਿਸ਼ੀ ਵੇਦ-ਵਿਆਸ ਦੀਆਂ ਮਿਸਾਲਾਂ ਦੇ ਕੇ ਉਪਦੇਸ਼ਿਆ ਹੈ, ਅਰਥਾਤ :

**''ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।।**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ।।''**
(ਪੰਨਾ ੫੯)

ਪ੍ਰੰਤੂ, ਇਸ ਦਾ ਇਹ ਭਾਵ ਨਹੀਂ ਕਿ ਇਹਨਾਂ ਨੇ ਪ੍ਰਭੂ ਨੂੰ ਪਾ ਲਿਆ ਹੈ। ਸਗੋਂ, ਜਦੋਂ ਖ਼ੁਦ ਇਹਨਾਂ ਦੇਵਤਿਆਂ ਔਰ ਅਵਤਾਰਾਂ ਆਦਿ ਦੀ ਗੱਲ ਕੀਤੀ ਹੈ, ਤਾਂ ਅਨੇਕਾਂ ਥਾਈਂ ਸਪੱਸ਼ਟ ਫੁਰਮਾਇਆ ਹੈ :—

**(i) ਭਰਮੇ ਸਿਧ ਸਾਧਿਕ ਬ੍ਰਹਮੇਵਾ।।** (ਪੰਨਾ ੨੫੮)
(ਮਾਇਆ ਦੀ ਖ਼ਾਤਰ ਪੁੱਗੇ ਹੋਏ ਜੋਗੀ, ਸਾਧਨ ਕਰਨ ਵਾਲੇ ਜੋਗੀ ਅਤੇ ਬ੍ਰਹਮਾ ਵਰਗੇ ਵੀ ਭਟਕਦੇ ਰਹੇ।)

**(ii) ਕਿਆ ਹਮ ਜੀਅ ਜੰਤ ਬੇਚਾਰੇ**
**ਬਰਨਿ ਨ ਸਾਕਹਿ ਏਕ ਰੋਮਾਈ।।**
**ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ**
**ਬੇਅੰਤ ਠਾਕੁਰ ਤੇਰੀ ਗਤ ਨਹੀਂ ਪਾਈ।।**
(ਪੰਨਾ ੮੨੨)

ਭਗਤ ਕਬੀਰ ਜੀ ਅਨੁਸਾਰ :—

**(iii) ਬ੍ਰਹਮੇ ਕਥਿ ਕਥਿ ਅੰਤੁ ਨ ਪਾਇਆ।।**
**ਰਾਮ ਭਗਤਿ ਬੈਠੇ ਘਰ ਆਇਆ।।**
(ਪੰਨਾ ੩੨੭)

**(iv) ਸਰਪਨੀ ਤੇ ਊਪਰਿ ਨਹੀਂ ਬਲੀਆ।।**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ।।**
(ਪੰਨਾ ੪੮੦)

ਸੋ ਸਪੱਸ਼ਟ ਹੈ ਕਿ ਸਿੱਖ-ਵਿਚਾਰਧਾਰਾ ਨੂੰ ਸਪੱਸ਼ਟ ਕਰਨ ਅਤੇ ਸੁਖੈਨ ਢੰਗ ਨਾਲ ਸਮਝਾਉਣ ਲਈ ਗੁਰਬਾਣੀ ਵਿੱਚ ਉਨ੍ਹਾਂ ਲੋਕਾਂ ਦੇ ਧਰਮ ਦੀ ਸ਼ਬਦਾਵਲੀ ਅਤੇ ਇਤਿਹਾਸਿਕ/ਮਿਥਿਹਾਸਕ ਘਟਨਾਵਾਂ/ਵਿਅਕਤੀਆਂ ਦੀ ਵਰਤੋਂ ਕੀਤੀ ਗਈ ਹੈ, ਜਿਨ੍ਹਾਂ ਲੋਕਾਂ ਵਿੱਚ ਗੁਰਮਤਿ ਦਾ ਪ੍ਰਚਾਰ ਕਰਨਾ ਸੀ। ਮਨੋਰਥ ਗੁਰਮਤਿ-ਪ੍ਰਚਾਰ ਸੀ ਨਾ ਕਿ ਪ੍ਰਾਚੀਨ ਧਰਮਾਂ/ਵਿਅਕਤੀਆਂ ਬਾਰੇ ਸ਼ਰਧਾ-ਭਾਵ ਪ੍ਰਗਟ ਕਰਨਾ। ਜਦੋਂ ਪ੍ਰਾਚੀਨ ਧਰਮਾਂ/ਵਿਅਕਤੀਆਂ ਦੀ ਅਸਲੀਅਤ ਦਰਸਾਈ ਹੈ ਤਾਂ ਉਨ੍ਹਾਂ ਬਾਰੇ ਨਿਰਪਖਤਾ ਅਤੇ ਨਿਡਰਤਾ ਨਾਲ ਸੱਚੀ ਗੱਲ ਕਹੀ ਗਈ ਹੈ, ਭਾਵੇਂ ਕਿਸੇ ਦੀ ਸ਼ਰਧਾ ਨੂੰ ਸੱਟ ਵੱਜੇ ਜਾਂ ਕਿਸੀ ਦਾ ਦਿਲ ਦੁਖੇ।

**ਸਵਾਲ—ਕੀ ਸਿੱਖ ਨਸ਼ੀਲੀਆਂ ਦਵਾਈਆਂ ਅਤੇ ਟੂਥ-ਪੇਸਟ (ਜਿਸ ਵਿੱਚ ਤੰਬਾਕੂ ਦੀ ਵਰਤੋਂ ਹੁੰਦੀ ਹੈ) ਵਰਤ ਸਕਦਾ ਹੈ ?**

ਸ੍ਰ. ਗੁਰਿੰਦਰ ਸਿੰਘ, ਪਿੰਡ-ਭੁੱਲਰ (ਅੰਮ੍ਰਿਤਸਰ)

**ਜਵਾਬ**—ਗੁਰੂ ਸਾਹਿਬ ਨੇ ਸਿੱਖ ਨੂੰ ਹਰ ਪ੍ਰਕਾਰ ਦੇ ਨਸ਼ਿਆਂ ਤੋਂ ਵਰਜਿਆ ਹੈ। 'ਪ੍ਰੇਮ ਸੁਮਾਰਗ' ਅਨੁਸਾਰ ਅਮਲ ਪ੍ਰਸ਼ਾਦੇ ਦਾ ਹੀ ਚਾਹੀਦਾ ਹੈ। ਨਸ਼ੇ ਲਈ ਨਸ਼ੀਲੀਆਂ ਦਵਾਈਆਂ ਵਰਤਣੀਆਂ ਮਨੁੱਖਾ ਸਰੀਰ ਲਈ ਅਤੀ ਘਾਤਕ ਹਨ। ਤੰਬਾਕੂ ਵਾਲਾ ਟੂਥ-ਪੇਸਟ ਵਰਤਣਾ ਤੰਬਾਕੂ ਖਾਣ ਤੇ ਪੀਣ ਦੇ ਬਰਾਬਰ ਹੈ। ਗੁਰੂ ਜੀ ਨੇ ਇਸ ਨੂੰ 'ਜਗਤ ਜੂਠ' ਆਖ ਕੇ ਵਰਤਣ ਦੀ ਮਨਾਹੀ ਕੀਤੀ ਹੈ। ਤੰਬਾਕੂ ਵਰਤਣ ਵਾਲਾ ਸਿੱਖ ਨਹੀਂ ਰਹਿ ਜਾਂਦਾ ਸਗੋਂ ਪਤਿਤ ਹੋ ਜਾਂਦਾ ਹੈ। ਹਰ ਪ੍ਰਕਾਰ ਦੇ ਨਸ਼ੇ ਤੇ ਤੰਬਾਕੂ ਵਰਤਣਾ ਮਨਮਤ ਹੈ।

(ਨੋਟ—ਆਮ ਟੂਥ-ਪੇਸਟਾਂ ਵਿੱਚ ਤੰਬਾਕੂ ਦੀ ਵਰਤੋਂ ਨਹੀਂ ਹੁੰਦੀ। ਕੇਵਲ ਕੁਝ ਕੰਪਨੀਆਂ ਦੇ ਟੂਥ-ਪਾਊਡਰਾਂ ਵਿੱਚ ਹੀ ਤੰਬਾਕੂ ਦੀ ਵਰਤੋਂ ਹੁੰਦੀ ਹੈ।)

**ਸਵਾਲ—ਖ਼ਾਲਸੇ ਦਾ ਜੈਕਾਰਾ ਅਰਦਾਸ ਤੋਂ ਬਾਦ ਸ਼ੁੱਧ ਨਹੀਂ ਪੜਿਆ ਜਾਂਦਾ ? ਇਸ ਦੇ ਅਰਥ ਵੀ ਦਸੋ ?**

**ਜਵਾਬ**—ਸਿੱਖ-ਸਿਪਾਹੀ ਜੰਗਾਂ, ਯੁੱਧਾਂ ਸਮੇਂ ਹੇਠਾਂ ਦਿੱਤਾ ਜੈਕਾਰਾ ਛੱਡਦੇ ਹਨ। ਦੀਵਾਨ ਦੀ ਸਮਾਪਤੀ ਅਰਦਾਸ ਤੋਂ ਪਿਛੋਂ ਇਹ ਜੈਕਾਰਾ ਆਮ ਤੌਰ ਤੇ ਗਜਾਇਆ ਜਾਂਦਾ ਹੈ :

**ਬੋਲੇ ਸੋ ਨਿਹਾਲ।। ਸਤਿ ਸ੍ਰੀ ਅਕਾਲ।।**

ਇਸ ਦੇ ਅਰਥ ਹਨ ਕਿ ਜੋ ਇਹ ਆਖਦਾ ਹੈ ਕਿ ਅਕਾਲਪੁਰਖ ਸਦਾ ਥਿਰ ਰਹਿਣ ਵਾਲਾ ਹੈ, ਉਹ ਸਦਾ ਸੁੱਖੀ (ਅਨੰਦ ਵਿੱਚ) ਰਹਿੰਦਾ ਹੈ। * * *

# ਸਾਡਾ ਇਹ ਵਿਸ਼ਵਾਸ

ਸਿੱਖ ਦਾ ਜੀਵਨ ਸਭ ਤੋਂ ਪਹਿਲਾਂ ਧਾਰਮਿਕ ਜੀਵਨ ਹੈ ਅਤੇ ਭਾਈਚਾਰਕ ਜਾ ਵਿਹਾਰਕ ਜੀਵਨ ਇਸ ਤੋਂ ਮਗਰੋਂ ਹੈ। ਕੋਈ ਲਾਲਚ, ਰੋਹਬ ਜਾਂ ਡਰ ਸਿੱਖ ਨੂੰ ਆਪਣੇ ਧਾਰਮਿਕ ਜੀਵਨ ਤੋਂ ਟਾਲ ਨਹੀਂ ਸਕਦਾ। ਸਿੱਖਾਂ ਦਾ ਇਹ ਨਿਸਚਾ ਹੈ ਕਿ ਧਰਮ ਖਾਤਰ ਜਿਤਨੇ ਦੁਖ ਸਹਾਰੇ ਜਾਣ, ਉਤਨੇ ਹੀ ਧੰਨਭਾਗ ਹਨ। ਸਿੱਖ ਦੀ ਸਭ ਤੋਂ ਵਡੀ ਲਾਲਸਾ ਸਤਿਗੁਰ ਜੀ ਦੀ ਨੇੜਤਾ ਪਰਾਪਤ ਕਰਨੀ ਹੈ ਅਤੇ ਇਹ ਸਿੱਖਾਂ ਦਾ ਨਿਸਚਾ ਹੈ ਕਿ ਧਰਮ ਖਾਤਰ ਜੂਝਣ ਨਾਲ ਸਤਿਗੁਰ ਜੀ ਦੀ ਨੇੜਤਾ ਛੇਤੀ ਪਰਾਪਤ ਹੁੰਦੀ ਹੈ। ਏਥੋਂ ਤਕ ਕਿ ਜੋ ਸਿੱਖ ਧਰਮ ਖਾਤਰ ਸੀਸ ਦੇਂਦੇ ਹਨ ਉਹ ਸਤਿਗੁਰ ਜੀ ਦੀ ਬਖਸ਼ਸ਼ ਦੇ ਪਾਤਰ ਬਣਦੇ ਹਨ।

ਸਿੱਖਾਂ ਨੂੰ ਸੁਰਗ ਦਾ ਲਾਲਚ ਨਹੀਂ, ਸਿੱਖਾਂ ਨੂੰ ਮੁਕਤੀ ਦਾ ਲਾਲਚ ਨਹੀਂ। ਲਾਲਚ ਹੈ ਤਾਂ ਕੇਵਲ ਇਹ ਕਿ ਸਤਿਗੁਰੂ ਜੀ ਦੀ ਨੇੜਤਾ ਮਿਲੇ।

ਸਿੱਖ ਇਸੇ ਖਾਤਰ ਨਿਤਨੇਮ ਕਰਦਾ, ਧਰਮ ਦੀ ਕਿਰਤ ਕਮਾਂਦਾ, ਵੰਡ ਛਕਦਾ ਅਤੇ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਇਸ ਦੁਨੀਆਂ ਦੇ ਅਨੇਕਾਂ ਕੁਕਰਮਾਂ ਤੋਂ ਬਚਦਾ ਹੈ। ਇਤਨਾ ਕੁਝ ਕਰ ਕੇ ਭੀ ਸਿੱਖ ਇਹ ਨਹੀਂ ਸਮਝਦਾ ਕਿ ਮੈਂ ਜ਼ਰੂਰ ਹੀ ਸਤਿਗੁਰੂ ਜੀ ਨੂੰ ਪਰਵਾਨ ਹੋਵਾਂਗਾ, ਸਗੋਂ ਉਸਦਾ ਨਿਸਚਾ ਹੈ ਕਿ–

**ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥**
(ਪੰਨਾ ੨੬੧)

ਪਰ ਹਰ ਇਕ ਸਿੱਖ ਦਾ ਪੱਕਾ ਨਿਸਚਾ ਹੈ ਕਿ ਜੇਕਰ ਧਰਮ ਖਾਤਰ ਸੀਸ ਲਗ ਜਾਵੇ, ਧਰਮ ਖਾਤਰ ਦੁਖ ਸਹਾਰੇ ਜਾਣ, ਤਾਂ ਕਿਸੇ ਲੇਖੇ ਦੀ ਲੋੜ ਨਹੀਂ, ਸਿੱਖ ਸਿੱਧਾ ਹੀ ਗੁਰੂ ਦੀ ਦਰਗਾਹ ਵਿਚ ਪਹੁੰਚ ਜਾਂਦਾ ਹੈ। ਅਸਲ ਵਿੱਚ ਸਿੱਖ ਇਹ ਹੀ ਵਿਸ਼ਵਾਸ ਰੱਖਦਾ ਹੈ ਕਿ ਉਸਦੀ ਦੇਹ ਤੱਦ ਹੀ ਪਵਿੱਤਰ ਹੈ ਜੇ ਇਸਨੂੰ ਸ਼ਸਤਰ ਦਾ ਵਾਰ ਲਗ ਜਾਵੇ।

ਗੁਰੂ ਦੇ ਦਰਬਾਰ ਵਿੱਚ ਹਰ ਕੋਈ ਪ੍ਰਵਾਨ ਨਹੀਂ ਹੋ ਸਕਦਾ। ਦੁਨੀਆਂ ਵਿਚ ਰਹਿ ਕੇ ਜ਼ਰੂਰੀ ਨਹੀਂ ਕਿ ਹਰ ਕੋਈ ਪਰਵਾਨ ਹੋ ਸਕੇ। ਪੂਰੇ ਤੋਂ ਬਿਨਾਂ ਇਸ ਦਰਬਾਰ ਵਿਚ ਪਰਵਾਨ ਹੋਣਾ ਅਸੰਭਵ ਹੈ, ਪਰ ਜੋ ਜ਼ੁਲਮ ਵਿਰੁਧ ਕੁਰਬਾਨੀ ਕਰਦਾ ਹੈ, ਉਹ ਇਸ ਦਰਬਾਰ ਵਿਚ ਨਿਸਚੇ ਹੀ ਪਰਵਾਨ ਹੁੰਦਾ ਹੈ। ਸਿੱਖਾਂ ਵਿਚ ਕੁਰਬਾਨੀ ਦਾ ਮਾਦਾ ਸਭ ਤੋਂ ਵਧੀਕ ਕਿਉਂ ਹੈ ? ਸਿੱਖ ਧਰਮ ਖਾਤਰ ਐਡੀ ਛੇਤੀ ਜਾਨਾਂ ਵਾਰਨ ਨੂੰ ਕਿਉਂ ਤਿਆਰ ਹੋ ਜਾਂਦੇ ਹਨ ? ਕੇਵਲ ਇਸ ਕਰ ਕੇ ਕਿ ਐਸਾ ਕਰਨਾ ਸਤਿਗੁਰ ਦੇ ਦਰਬਾਰ ਵਿਚ ਪਰਵਾਨ ਹੋਣ ਦਾ ਸੁਖਾਲਾ ਵਸੀਲਾ ਹੈ।

ਧਰਮ ਖਾਤਰ ਸੀਸ ਦੇਣ ਦਾ ਜਦ ਸਮਾਂ ਆਵੇ ਤਾਂ ਸਿੱਖਾਂ ਨੂੰ ਚਾਉ ਚੜ੍ਹ ਜਾਂਦਾ ਹੈ, ਐਸੀ ਸੂਰਤ ਵਿਚ ਉਹ ਹਾਨ ਲਾਭ ਨਹੀਂ ਵਿਚਾਰਦੇ, ਕੁਝ ਅੱਗਾ ਪਿੱਛਾ ਨਹੀਂ ਸੋਚਦੇ, ਹਰ ਇਕ ਸਿੱਖ ਦੀ ਇਹੋ ਚਾਹਨਾ ਹੁੰਦੀ ਹੈ ਕਿ ਸਭ ਤੋਂ ਪਹਿਲਾਂ ਉਸ ਦਾ ਸੀਸ ਲਗੇ। ਉਸ ਨੂੰ ਇਹ ਦੁਨੀਆਂ ਨਜ਼ਰ ਨਹੀਂ ਆਉਂਦੀ ਹੁੰਦੀ, ਉਸ ਨੂੰ ਸਤਿਗੁਰੂ ਜੀ ਦਾ ਦਰਬਾਰ ਦਿਸਦਾ ਹੈ। ਉਹ ਇਸ ਦਰਬਾਰ ਵਿਚ ਪੁਜਣ ਲਈ ਕਾਹਲਾ ਹੁੰਦਾ ਹੈ। ਇਸੇ ਲਈ ਸਭ ਤੋਂ ਪਹਿਲਾਂ ਸਿਰ ਵਾਰਦਾ ਹੈ।

ਅਹਿਮਦ ਸ਼ਾਹ ਅਬਦਾਲੀ ਤੀਹ ਹਜ਼ਾਰ ਪਠਾਣ ਲਈ ਆ ਰਿਹਾ ਹੈ ਅਤੇ ਸ਼ਹੀਦ ਗੁਰਬਖਸ਼ ਸਿੰਘ ਜੀ ਕੇਵਲ ਤੀਹਾਂ ਸਿੰਘਾਂ ਨਾਲ ਦਰਬਾਰ ਸਾਹਿਬ ਦੀ ਰਾਖੀ ਲਈ ਬੈਠੇ ਹਨ। ਗਿਲਜੇ ਆਉਂਦੇ ਹਨ, ਲੜਾਈ ਹੁੰਦੀ ਹੈ ਅਤੇ ਸਾਰੇ ਸਿੰਘ ਸ਼ਹੀਦ ਹੋ ਜਾਂਦੇ ਹਨ।

ਚੇਤੇ ਰਹੇ, ਸਿੱਖ ਦਾ ਜੀਵਨ ਸਭ ਤੋਂ ਪਹਿਲਾਂ ਧਾਰਮਿਕ ਜੀਵਨ ਹੈ। ਧਰਮ ਖਾਤਰ ਸਿੱਖ ਸਭ ਕੁਝ ਵਾਰ ਸਕਦਾ ਹੈ। ਜਾਨ, ਮਾਲ, ਅਤੇ ਆਪਣਾ ਸਭ ਕੁਝ ਧਰਮ ਖਾਤਰ ਵਾਰਨ ਨੂੰ ਸਿੱਖ ਆਪਣੇ ਧੰਨਭਾਗ ਸਮਝਦਾ ਹੈ। ਸਿੱਖ ਬਾਣੀਆਂ ਵਾਲੇ ਲੇਖੇ ਨਹੀਂ ਕਰਦਾ, ਹਟਵਾਣੀਆਂ ਵਾਲੇ ਵਾਧੇ ਘਾਟੇ ਨਹੀਂ ਸੋਚਦਾ, ਉਹ ਧਰਮ ਖਾਤਰ ਕੁਰਬਾਨੀ ਕਰਨੀ ਚਾਹੁੰਦਾ ਹੈ ਅਤੇ ਬਸ !

ਗੁਰਦੁਆਰੇ ਸਿੱਖੀ ਦਾ ਇਕ ਧਾਰਮਿਕ ਅੰਗ ਹਨ। ਸਿੱਖ ਆਪਣੇ ਗੁਰਦੁਆਰਿਆਂ ਦੀ ਬੇਅਦਬੀ ਹੁੰਦੀ ਨਹੀਂ ਵੇਖ ਸਕਦਾ। ਖਾਨ ਬਹਾਦਰ ਨੇ ਮਾਝੇ ਵਿਚੋਂ ਸਿੰਘਾ ਨੂੰ ਕਢ ਦਿਤਾ ਅਤੇ ਮੰਡਿਆਲੀ ਦਾ ਮੱਸਾ ਰੰਗੜ ਅੰਮ੍ਰਿਤਸਰ ਦਾ ਮਾਲਕ ਬਣ ਬੈਠਾ। ਉਹ ਦਰਬਾਰ ਸਾਹਿਬ ਵਿਚ ਬੈਠ ਕੇ ਸ਼ਰਾਬ ਪੀਂਦਾ ਅਤੇ ਕੰਜਰੀਆਂ ਦੇ ਮੁਜਰੇ ਕਰਾਉਂਦਾ। ਸਿੰਘ ਚੰਗੇ ਸਮੇਂ ਦੀ ਤਿਆਰੀ ਲਈ ਦੂਰ ਦੂਰ ਚਲੇ ਗਏ ਸਨ। ਓਥੇ ਉਹਨਾਂ ਨੂੰ ਪਤਾ ਨਹੀਂ ਸੀ ਕਿ ਦਰਬਾਰ ਸਾਹਿਬ ਜੀ ਦੀ ਐਸੀ ਬੇਅਦਬੀ ਹੋ ਰਹੀ ਹੈ।

ਇੱਕ ਸਿੱਖ ਨੇ ਸਿੰਘਾਂ ਨੂੰ ਜਾ ਕੇ ਇਹ ਦੁਖ ਭਰੀ ਵਾਰਤਾ ਜਾ ਸੁਣਾਈ। ਗੁਰਦੁਆਰੇ ਦੀ ਬੇਅਦਬੀ ਸੁਣ ਕੇ ਸਿੰਘ ਦਾ ਕਾਲਜਾ ਛਾਨਣੀ ਛਾਨਣੀ ਹੋ ਗਿਆ।

# ਸਾਡਾ ਇਹ ਵਿਸ਼ਵਾਸ

ਸਿੱਖ ਦਾ ਜੀਵਨ ਸਭ ਤੋਂ ਪਹਿਲਾਂ ਧਾਰਮਿਕ ਜੀਵਨ ਹੈ ਅਤੇ ਭਾਈਚਾਰਕ ਜਾ ਵਿਹਾਰਕ ਜੀਵਨ ਇਸ ਤੋਂ ਮਗਰੋਂ ਹੈ। ਕੋਈ ਲਾਲਚ, ਰੋਹਬ ਜਾਂ ਡਰ ਸਿੱਖ ਨੂੰ ਆਪਣੇ ਧਾਰਮਿਕ ਜੀਵਨ ਤੋਂ ਟਾਲ ਨਹੀਂ ਸਕਦਾ। ਸਿੱਖਾਂ ਦਾ ਇਹ ਨਿਸਚਾ ਹੈ ਕਿ ਧਰਮ ਖਾਤਰ ਜਿਤਨੇ ਦੁਖ ਸਹਾਰੇ ਜਾਣ, ਉਤਨੇ ਹੀ ਧੰਨਭਾਗ ਹਨ। ਸਿੱਖ ਦੀ ਸਭ ਤੋਂ ਵਡੀ ਲਾਲਸਾ ਸਤਿਗੁਰ ਜੀ ਦੀ ਨੇੜਤਾ ਪਰਾਪਤ ਕਰਨੀ ਹੈ ਅਤੇ ਇਹ ਸਿੱਖਾਂ ਦਾ ਨਿਸਚਾ ਹੈ ਕਿ ਧਰਮ ਖਾਤਰ ਜੂਝਣ ਨਾਲ ਸਤਿਗੁਰ ਜੀ ਦੀ ਨੇੜਤਾ ਛੇਤੀ ਪਰਾਪਤ ਹੁੰਦੀ ਹੈ। ਏਥੋਂ ਤਕ ਕਿ ਜੋ ਸਿੱਖ ਧਰਮ ਖਾਤਰ ਸੀਸ ਦੇਂਦੇ ਹਨ ਉਹ ਸਤਿਗੁਰ ਜੀ ਦੀ ਬਖਸ਼ਸ਼ ਦੇ ਪਾਤਰ ਬਣਦੇ ਹਨ।

ਸਿੱਖਾਂ ਨੂੰ ਸੁਰਗ ਦਾ ਲਾਲਚ ਨਹੀਂ, ਸਿੱਖਾਂ ਨੂੰ ਮੁਕਤੀ ਦਾ ਲਾਲਚ ਨਹੀਂ। ਲਾਲਚ ਹੈ ਤਾਂ ਕੇਵਲ ਇਹ ਕਿ ਸਤਿਗੁਰੂ ਜੀ ਦੀ ਨੇੜਤਾ ਮਿਲੇ।

ਸਿੱਖ ਇਸੇ ਖਾਤਰ ਨਿਤਨੇਮ ਕਰਦਾ, ਧਰਮ ਦੀ ਕਿਰਤ ਕਮਾਂਦਾ, ਵੰਡ ਛਕਦਾ ਅਤੇ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਇਸ ਦੁਨੀਆਂ ਦੇ ਅਨੇਕਾਂ ਕੁਕਰਮਾਂ ਤੋਂ ਬਚਦਾ ਹੈ। ਇਤਨਾ ਕੁਝ ਕਰ ਕੇ ਭੀ ਸਿੱਖ ਇਹ ਨਹੀਂ ਸਮਝਦਾ ਕਿ ਮੈਂ ਜ਼ਰੂਰ ਹੀ ਸਤਿਗੁਰੂ ਜੀ ਨੂੰ ਪਰਵਾਨ ਹੋਵਾਂਗਾ, ਸਗੋਂ ਉਸਦਾ ਨਿਸਚਾ ਹੈ ਕਿ–

**ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥**
(ਪੰਨਾ ੨੬੧)

ਪਰ ਹਰ ਇਕ ਸਿੱਖ ਦਾ ਪੱਕਾ ਨਿਸਚਾ ਹੈ ਕਿ ਜੇਕਰ ਧਰਮ ਖਾਤਰ ਸੀਸ ਲਗ ਜਾਵੇ, ਧਰਮ ਖਾਤਰ ਦੁਖ ਸਹਾਰੇ ਜਾਣ, ਤਾਂ ਕਿਸੇ ਲੇਖੇ ਦੀ ਲੋੜ ਨਹੀਂ, ਸਿੱਖ ਸਿੱਧਾ ਹੀ ਗੁਰੂ ਦੀ ਦਰਗਾਹ ਵਿਚ ਪਹੁੰਚ ਜਾਂਦਾ ਹੈ। ਅਸਲ ਵਿੱਚ ਸਿੱਖ ਇਹ ਹੀ ਵਿਸ਼ਵਾਸ ਰੱਖਦਾ ਹੈ ਕਿ ਉਸਦੀ ਦੇਹ ਤੱਦ ਹੀ ਪਵਿੱਤਰ ਹੈ ਜੇ ਇਸਨੂੰ ਸ਼ਸਤਰ ਦਾ ਵਾਰ ਲਗ ਜਾਵੇ।

ਗੁਰੂ ਦੇ ਦਰਬਾਰ ਵਿੱਚ ਹਰ ਕੋਈ ਪ੍ਰਵਾਨ ਨਹੀਂ ਹੋ ਸਕਦਾ। ਦੁਨੀਆਂ ਵਿਚ ਰਹਿ ਕੇ ਜ਼ਰੂਰੀ ਨਹੀਂ ਕਿ ਹਰ ਕੋਈ ਪਰਵਾਨ ਹੋ ਸਕੇ। ਪੂਰੇ ਤੋਂ ਬਿਨਾਂ ਇਸ ਦਰਬਾਰ ਵਿਚ ਪਰਵਾਨ ਹੋਣਾ ਅਸੰਭਵ ਹੈ, ਪਰ ਜੋ ਜ਼ੁਲਮ ਵਿਰੁਧ ਕੁਰਬਾਨੀ ਕਰਦਾ ਹੈ, ਉਹ ਇਸ ਦਰਬਾਰ ਵਿਚ ਨਿਸਚੇ ਹੀ ਪਰਵਾਨ ਹੁੰਦਾ ਹੈ। ਸਿੱਖਾਂ ਵਿਚ ਕੁਰਬਾਨੀ ਦਾ ਮਾਦਾ ਸਭ ਤੋਂ ਵਧੀਕ ਕਿਉਂ ਹੈ ? ਸਿੱਖ ਧਰਮ ਖਾਤਰ ਐਡੀ ਛੇਤੀ ਜਾਨਾਂ ਵਾਰਨ ਨੂੰ ਕਿਉਂ ਤਿਆਰ ਹੋ ਜਾਂਦੇ ਹਨ ? ਕੇਵਲ ਇਸ ਕਰ ਕੇ ਕਿ ਐਸਾ ਕਰਨਾ ਸਤਿਗੁਰ ਦੇ ਦਰਬਾਰ ਵਿਚ ਪਰਵਾਨ ਹੋਣ ਦਾ ਸੁਖਾਲਾ ਵਸੀਲਾ ਹੈ।

ਧਰਮ ਖਾਤਰ ਸੀਸ ਦੇਣ ਦਾ ਜਦ ਸਮਾਂ ਆਵੇ ਤਾਂ ਸਿੱਖਾਂ ਨੂੰ ਚਾਉ ਚੜ੍ਹ ਜਾਂਦਾ ਹੈ, ਐਸੀ ਸੂਰਤ ਵਿਚ ਉਹ ਹਾਨ ਲਾਭ ਨਹੀਂ ਵਿਚਾਰਦੇ, ਕੁਝ ਅੱਗਾ ਪਿੱਛਾ ਨਹੀਂ ਸੋਚਦੇ, ਹਰ ਇਕ ਸਿੱਖ ਦੀ ਇਹੋ ਚਾਹਨਾ ਹੁੰਦੀ ਹੈ ਕਿ ਸਭ ਤੋਂ ਪਹਿਲਾਂ ਉਸ ਦਾ ਸੀਸ ਲਗੇ। ਉਸ ਨੂੰ ਇਹ ਦੁਨੀਆਂ ਨਜ਼ਰ ਨਹੀਂ ਆਉਂਦੀ ਹੁੰਦੀ, ਉਸ ਨੂੰ ਸਤਿਗੁਰੂ ਜੀ ਦਾ ਦਰਬਾਰ ਦਿਸਦਾ ਹੈ। ਉਹ ਇਸ ਦਰਬਾਰ ਵਿਚ ਪੁਜਣ ਲਈ ਕਾਹਲਾ ਹੁੰਦਾ ਹੈ। ਇਸੇ ਲਈ ਸਭ ਤੋਂ ਪਹਿਲਾਂ ਸਿਰ ਵਾਰਦਾ ਹੈ।

ਅਹਿਮਦ ਸ਼ਾਹ ਅਬਦਾਲੀ ਤੀਹ ਹਜ਼ਾਰ ਪਠਾਣ ਲਈ ਆ ਰਿਹਾ ਹੈ ਅਤੇ ਸ਼ਹੀਦ ਗੁਰਬਖਸ਼ ਸਿੰਘ ਜੀ ਕੇਵਲ ਤੀਹਾਂ ਸਿੰਘਾਂ ਨਾਲ ਦਰਬਾਰ ਸਾਹਿਬ ਦੀ ਰਾਖੀ ਲਈ ਬੈਠੇ ਹਨ। ਗਿਲਜ਼ੇ ਆਉਂਦੇ ਹਨ, ਲੜਾਈ ਹੁੰਦੀ ਹੈ ਅਤੇ ਸਾਰੇ ਸਿੰਘ ਸ਼ਹੀਦ ਹੋ ਜਾਂਦੇ ਹਨ।

ਚੇਤੇ ਰਹੇ, ਸਿੱਖ ਦਾ ਜੀਵਨ ਸਭ ਤੋਂ ਪਹਿਲਾਂ ਧਾਰਮਿਕ ਜੀਵਨ ਹੈ। ਧਰਮ ਖਾਤਰ ਸਿੱਖ ਸਭ ਕੁਝ ਵਾਰ ਸਕਦਾ ਹੈ। ਜਾਨ, ਮਾਲ, ਅਤੇ ਆਪਣਾ ਸਭ ਕੁਝ ਧਰਮ ਖਾਤਰ ਵਾਰਨ ਨੂੰ ਸਿੱਖ ਆਪਣੇ ਧੰਨਭਾਗ ਸਮਝਦਾ ਹੈ। ਸਿੱਖ ਬਾਣੀਆਂ ਵਾਲੇ ਲੇਖੇ ਨਹੀਂ ਕਰਦਾ, ਹਟਵਾਣੀਆਂ ਵਾਲੇ ਵਾਧੇ ਘਾਟੇ ਨਹੀਂ ਸੋਚਦਾ, ਉਹ ਧਰਮ ਖਾਤਰ ਕੁਰਬਾਨੀ ਕਰਨੀ ਚਾਹੁੰਦਾ ਹੈ ਅਤੇ ਬਸ !

ਗੁਰਦੁਆਰੇ ਸਿੱਖੀ ਦਾ ਇਕ ਧਾਰਮਿਕ ਅੰਗ ਹਨ। ਸਿੱਖ ਆਪਣੇ ਗੁਰਦੁਆਰਿਆਂ ਦੀ ਬੇਅਦਬੀ ਹੁੰਦੀ ਨਹੀਂ ਵੇਖ ਸਕਦਾ। ਖਾਨ ਬਹਾਦਰ ਨੇ ਮਾਝੇ ਵਿਚੋਂ ਸਿੰਘਾ ਨੂੰ ਕਢ ਦਿਤਾ ਅਤੇ ਮੰਡਿਆਲੀ ਦਾ ਮੱਸਾ ਰੰਗੜ ਅੰਮ੍ਰਿਤਸਰ ਦਾ ਮਾਲਕ ਬਣ ਬੈਠਾ। ਉਹ ਦਰਬਾਰ ਸਾਹਿਬ ਵਿਚ ਬੈਠ ਕੇ ਸ਼ਰਾਬ ਪੀਂਦਾ ਅਤੇ ਕੰਜਰੀਆਂ ਦੇ ਮੁਜਰੇ ਕਰਾਉਂਦਾ। ਸਿੰਘ ਚੰਗੇ ਸਮੇਂ ਦੀ ਤਿਆਰੀ ਲਈ ਦੂਰ ਦੂਰ ਚਲੇ ਗਏ ਸਨ। ਓਥੇ ਉਹਨਾਂ ਨੂੰ ਪਤਾ ਨਹੀਂ ਸੀ ਕਿ ਦਰਬਾਰ ਸਾਹਿਬ ਜੀ ਦੀ ਐਸੀ ਬੇਅਦਬੀ ਹੋ ਰਹੀ ਹੈ।

ਇੱਕ ਸਿੱਖ ਨੇ ਸਿੰਘਾਂ ਨੂੰ ਜਾ ਕੇ ਇਹ ਦੁਖ ਭਰੀ ਵਾਰਤਾ ਜਾ ਸੁਣਾਈ। ਗੁਰਦੁਆਰੇ ਦੀ ਬੇਅਦਬੀ ਸੁਣ ਕੇ ਸਿੰਘ ਦਾ ਕਾਲਜਾ ਛਾਨਣੀ ਛਾਨਣੀ ਹੋ ਗਿਆ।

ਦੀਆਂ ਮਿਸਾਲਾਂ ਦੇਣੀਆਂ ਪੈਣਗੀਆ। ਇਸੀ ਪ੍ਰਕਾਰ, ਜੇ ਕਿਸੀ ਹਿੰਦੂ ਵੀਰ ਨੂੰ ਸਮਝਾਉਣਾ ਹੋਵੇ ਤਾਂ ਉਸ ਦੁਆਰਾ ਪੂਜੇ ਜਾਣ ਵਾਲੇ ਇਸ਼ਟ (ਬ੍ਰਹਮਾਂ, ਵਿਸ਼ਨੂ, ਸ਼ਿਵਜੀ, ਕ੍ਰਿਸ਼ਨ ਔਰ ਰਾਮ ਚੰਦਰ ਜੀ ਆਦਿ ਅਤੇ ਵੇਦਾਂ, ਸ਼ਾਸਤਰਾਂ ਅਤੇ ਸਿੰਮ੍ਰਿਤੀਆਂ ਆਦਿ) ਦੀਆਂ ਮਿਸਾਲਾਂ ਦੇਣੀਆਂ ਜ਼ਰੂਰੀ ਹਨ। ਸੋ, ਗੁਰਬਾਣੀ ਅੰਦਰ ਹਿੰਦੂ ਵੀਰਾਂ ਨੂੰ ਉਪਦੇਸ਼ ਦੇਣ ਲਈ ਅਨੇਕਾਂ ਥਾਈਂ, ਉਨ੍ਹਾਂ ਦੁਆਰਾ ਪੂਜੇ ਜਾਣ ਵਾਲੇ ਮਹਾਂਪੁਰਸ਼ਾਂ (ਬ੍ਰਹਮਾ, ਸ਼ਿਵਜੀ, ਵਿਸ਼ਨੂੰ ਆਦਿ) ਦੀਆਂ ਮਿਸਾਲਾਂ ਦੇ ਕੇ ਸਮਝਾਇਆ ਹੈ। "ਗੁਰੂ ਦੀ ਮਹਿਮਾ" ਦਰਸਾਉਣ ਲਈ ਹੀ ਬ੍ਰਹਮਾ, ਨਾਰਦ ਅਤੇ ਰਿਸ਼ੀ ਵੇਦ-ਵਿਆਸ ਦੀਆਂ ਮਿਸਾਲਾਂ ਦੇ ਕੇ ਉਪਦੇਸ਼ਿਆ ਹੈ, ਅਰਥਾਤ :

**"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥"**
(ਪੰਨਾ ੫੯)

ਪ੍ਰੰਤੂ, ਇਸ ਦਾ ਇਹ ਭਾਵ ਨਹੀਂ ਕਿ ਇਹਨਾਂ ਨੇ ਪ੍ਰਭੂ ਨੂੰ ਪਾ ਲਿਆ ਹੈ। ਸਗੋਂ, ਜਦੋਂ ਖੁਦ ਇਹਨਾਂ ਦੇਵਤਿਆਂ ਔਰ ਅਵਤਾਰਾਂ ਆਦਿ ਦੀ ਗੱਲ ਕੀਤੀ ਹੈ, ਤਾਂ ਅਨੇਕਾਂ ਥਾਈਂ ਸਪੱਸ਼ਟ ਫੁਰਮਾਇਆ ਹੈ :—

**(i) ਭਰਮੇ ਸਿਧ ਸਾਧਿਕ ਬ੍ਰਹਮੇਵਾ॥** (ਪੰਨਾ ੨੫੮)
(ਮਾਇਆ ਦੀ ਖ਼ਾਤਰ ਪੁੱਗੇ ਹੋਏ ਜੋਗੀ, ਸਾਧਨ ਕਰਨ ਵਾਲੇ ਜੋਗੀ ਅਤੇ ਬ੍ਰਹਮਾ ਵਰਗੇ ਵੀ ਭਟਕਦੇ ਰਹੇ।)

**(ii) ਕਿਆ ਹਮ ਜੀਅ ਜੰਤ ਬੇਚਾਰੇ**
**ਬਰਨਿ ਨ ਸਾਕਹਿ ਏਕ ਰੋਮਾਈ॥**
**ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ**
**ਬੇਅੰਤ ਠਾਕੁਰ ਤੇਰੀ ਗਤ ਨਹੀਂ ਪਾਈ॥**
(ਪੰਨਾ ੮੨੨)

ਭਗਤ ਕਬੀਰ ਜੀ ਅਨੁਸਾਰ :—

**(iii) ਬ੍ਰਹਮੇ ਕਥਿ ਕਥਿ ਅੰਤੁ ਨ ਪਾਇਆ॥**
**ਰਾਮ ਭਗਤਿ ਬੈਠੇ ਘਰ ਆਇਆ॥**
(ਪੰਨਾ ੩੨੭)

**(iv) ਸਰਪਨੀ ਤੇ ਊਪਰਿ ਨਹੀਂ ਬਲੀਆ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥**
(ਪੰਨਾ ੪੮੦)

ਸੋ ਸਪੱਸ਼ਟ ਹੈ ਕਿ ਸਿੱਖ-ਵਿਚਾਰਧਾਰਾ ਨੂੰ ਸਪੱਸ਼ਟ ਕਰਨ ਅਤੇ ਸੁਖੈਨ ਢੰਗ ਨਾਲ ਸਮਝਾਉਣ ਲਈ ਗੁਰਬਾਣੀ ਵਿੱਚ ਉਨ੍ਹਾਂ ਲੋਕਾਂ ਦੇ ਧਰਮ ਦੀ ਸ਼ਬਦਾਵਲੀ ਅਤੇ ਇਤਿਹਾਸਿਕ/ਮਿਥਿਹਾਸਕ ਘਟਨਾਵਾਂ/ਵਿਅਕਤੀਆਂ ਦੀ ਵਰਤੋਂ ਕੀਤੀ ਗਈ ਹੈ, ਜਿਨ੍ਹਾਂ ਲੋਕਾਂ ਵਿੱਚ ਗੁਰਮਤਿ ਦਾ ਪ੍ਰਚਾਰ ਕਰਨਾ ਸੀ। ਮਨੋਰਥ ਗੁਰਮਤਿ-ਪ੍ਰਚਾਰ ਸੀ ਨਾ ਕਿ ਪ੍ਰਾਚੀਨ ਧਰਮਾਂ/ਵਿਅਕਤੀਆਂ ਬਾਰੇ ਸ਼ਰਧਾ-ਭਾਵ ਪ੍ਰਗਟ ਕਰਨਾ। ਜਦੋਂ ਪ੍ਰਾਚੀਨ ਧਰਮਾਂ/ਵਿਅਕਤੀਆਂ ਦੀ ਅਸਲੀਅਤ ਦਰਸਾਈ ਹੈ ਤਾਂ ਉਨ੍ਹਾਂ ਬਾਰੇ ਨਿਰਪਖਤਾ ਅਤੇ ਨਿਡਰਤਾ ਨਾਲ ਸੱਚੀ ਗੱਲ ਕਹੀ ਗਈ ਹੈ, ਭਾਵੇਂ ਕਿਸੇ ਦੀ ਸ਼ਰਧਾ ਨੂੰ ਸੱਟ ਵੱਜੇ ਜਾਂ ਕਿਸੀ ਦਾ ਦਿਲ ਦੁਖੇ।

**ਸਵਾਲ—ਕੀ ਸਿੱਖ ਨਸ਼ੀਲੀਆਂ ਦਵਾਈਆਂ ਅਤੇ ਟੁੱਥ-ਪੇਸਟ (ਜਿਸ ਵਿੱਚ ਤੰਬਾਕੂ ਦੀ ਵਰਤੋਂ ਹੁੰਦੀ ਹੈ) ਵਰਤ ਸਕਦਾ ਹੈ ?**

ਸ੍ਰ. ਗੁਰਿੰਦਰ ਸਿੰਘ, ਪਿੰਡ-ਭੁੱਲਰ (ਅੰਮ੍ਰਿਤਸਰ)

**ਜਵਾਬ**—ਗੁਰੂ ਸਾਹਿਬ ਨੇ ਸਿੱਖ ਨੂੰ ਹਰ ਪ੍ਰਕਾਰ ਦੇ ਨਸ਼ਿਆਂ ਤੋਂ ਵਰਜਿਆ ਹੈ। 'ਪ੍ਰੇਮ ਸੁਮਾਰਗ' ਅਨੁਸਾਰ ਅਮਲ ਪ੍ਰਸ਼ਾਦੇ ਦਾ ਹੀ ਚਾਹੀਦਾ ਹੈ। ਨਸ਼ੇ ਲਈ ਨਸ਼ੀਲੀਆਂ ਦਵਾਈਆਂ ਵਰਤਣੀਆਂ ਮਨੁੱਖਾ ਸਰੀਰ ਲਈ ਅਤੀ ਘਾਤਕ ਹਨ। ਤੰਬਾਕੂ ਵਾਲਾ ਟੁਥ-ਪੇਸਟ ਵਰਤਣਾ ਤੰਬਾਕੂ ਖਾਣ ਤੇ ਪੀਣ ਦੇ ਬਰਾਬਰ ਹੈ। ਗੁਰੂ ਜੀ ਨੇ ਇਸ ਨੂੰ 'ਜਗਤ ਜੂਠ' ਆਖ ਕੇ ਵਰਤਣ ਦੀ ਮਨਾਹੀ ਕੀਤੀ ਹੈ। ਤੰਬਾਕੂ ਵਰਤਣ ਵਾਲਾ ਸਿੱਖ ਨਹੀਂ ਰਹਿ ਜਾਂਦਾ ਸਗੋਂ ਪਤਿਤ ਹੋ ਜਾਂਦਾ ਹੈ। ਹਰ ਪ੍ਰਕਾਰ ਦੇ ਨਸ਼ੇ ਤੇ ਤੰਬਾਕੂ ਵਰਤਣਾ ਮਨਮਤ ਹੈ।

(**ਨੋਟ**—ਆਮ ਟੁੱਥ-ਪੇਸਟਾਂ ਵਿੱਚ ਤੰਬਾਕੂ ਦੀ ਵਰਤੋਂ ਨਹੀਂ ਹੁੰਦੀ। ਕੇਵਲ ਕੁਝ ਕੰਪਨੀਆਂ ਦੇ ਟੁੱਥ-ਪਾਊਡਰਾਂ ਵਿੱਚ ਹੀ ਤੰਬਾਕੂ ਦੀ ਵਰਤੋਂ ਹੁੰਦੀ ਹੈ।)

**ਸਵਾਲ—ਖ਼ਾਲਸੇ ਦਾ ਜੈਕਾਰਾ ਅਰਦਾਸ ਤੋਂ ਬਾਦ ਸ਼ੁੱਧ ਨਹੀਂ ਪੜ੍ਹਿਆ ਜਾਂਦਾ ? ਇਸ ਦੇ ਅਰਥ ਵੀ ਦਸੋ ?**

**ਜਵਾਬ**—ਸਿੱਖ-ਸਿਪਾਹੀ ਜੰਗਾਂ, ਯੁੱਧਾਂ ਸਮੇਂ ਹੇਠਾਂ ਦਿੱਤਾ ਜੈਕਾਰਾ ਛੱਡਦੇ ਹਨ। ਦੀਵਾਨ ਦੀ ਸਮਾਪਤੀ ਅਰਦਾਸ ਤੋਂ ਪਿਛੋਂ ਇਹ ਜੈਕਾਰਾ ਆਮ ਤੌਰ ਤੇ ਗਜਾਇਆ ਜਾਂਦਾ ਹੈ :

**ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥**

ਇਸ ਦੇ ਅਰਥ ਹਨ ਕਿ ਜੋ ਇਹ ਆਖਦਾ ਹੈ ਕਿ ਅਕਾਲਪੁਰਖ ਸਦਾ ਥਿਰ ਰਹਿਣ ਵਾਲਾ ਹੈ, ਉਹ ਸਦਾ ਸੁੱਖੀ (ਅਨੰਦ ਵਿੱਚ) ਰਹਿੰਦਾ ਹੈ। * * *

ਭਾਈ ਮਤਾਬ ਸਿੰਘ ਨੇ ਉਸੇ ਵੇਲੇ ਕਮਰ-ਕੱਸਾ ਕਰ ਲਿਆ ਅਤੇ ਧਾਰ ਲਿਆ ਕਿ ਜਾਂ ਤਾਂ ਸੀਸ ਵਾਰ ਦੇਣਾ ਹੈ ਜਾਂ ਮੱਸੇ ਦਾ ਸਿਰ ਲਾਹ ਦੇਣਾ ਹੈ। ਆਪ ਦੇ ਨਾਲ ਭਾਈ ਸੁੱਖਾ ਸਿੰਘ ਮਾੜੀ ਕੰਬੋ ਵਾਲਾ ਭੀ ਰਲ ਪਿਆ ਅਤੇ ਦੋਹਾਂ ਸੂਰਮਿਆਂ ਨੇ ਅੰਮ੍ਰਿਤਸਰ ਆ ਕੇ ਦਰਬਾਰ ਸਾਹਿਬ ਜੀ ਵਿਚੋਂ ਮੱਸੇ ਰੰਘੜ ਦਾ ਸਿਰ ਵਢ ਲਿਆ।

ਮੀਰ ਮਨੂੰ ਦਾ ਸਮਾਂ ਸੀ ਅਤੇ ਸਿੰਘਾਂ ਉਤੇ ਕਹਿਰ ਦੀ ਹਵਾ ਝੁਲ ਰਹੀ ਸੀ। ਨਾਸਰ ਅਲੀ ਤੇ ਜਲੰਧਰ ਦੇ ਹੋਰ ਪਠਾਣਾਂ ਨੇ ਰਲ ਕੇ ਕਰਤਾਰ ਪੁਰ ਦੇ ਗੁਰਦੁਆਰੇ ਦੀ ਬੇਅਦਬੀ ਜਾ ਕੀਤੀ ਅਤੇ ਥੰਮ੍ਹ ਸਾਹਿਬ ਨੂੰ ਸਾੜ ਦਿਤਾ। ਸਿੰਘ ਖਿੰਡੇ ਪੁੰਡੇ ਸਨ, ਇਸ ਲਈ ਕਰ ਕੁਝ ਨਹੀਂ ਸਨ ਸਕਦੇ। ਓਦੋਂ ਹੀ ਮੀਰ ਮਨੂੰ ਮਰ ਗਿਆ ਅਤੇ ਫਿਰ ਛੇਤੀ ਹੀ ਅਹਿਮਦ ਸ਼ਾਹ ਅਬਦਾਲੀ ਏਧਰ ਆ ਗਿਆ। ਸਿੰਘਾਂ ਦਾ ਗੁਸਾ ਜਲੰਧਰ ਦੇ ਪਠਾਣਾ ਉਤੇ ਸੀ ਪਰ ਉਨ੍ਹਾਂ ਨੂੰ ਸੋਧਣਾ ਕੋਈ ਸੁਖਾਲਾ ਜਿਹਾ ਕੰਮ ਨਹੀਂ ਸੀ, ਕਿਉਂ ਜੋ ਇਥੇ ਬਹੁਤ ਸਾਰੀ ਦੁਰਾਨੀ ਫੌਜ ਸੀ।

(ਸੋਢੀ) ਵਡਭਾਗ ਸਿੰਘ ਜੀ ਨੇ ਸਿੰਘਾਂ ਨੂੰ ਬੇਨਤੀ ਕੀਤੀ। ਗਿਲਜ਼ਿਆਂ ਨਾਲ ਟਾਕਰਾ ਹੋਇਆ ਅਤੇ ਜਿਤ ਸਿੰਘਾਂ ਦੀ ਹੋਈ। ਹੁਣ ਸਿੰਘਾਂ ਨੂੰ ਰੋਕਣ ਵਾਲਾ ਕੌਣ ਸੀ ? ਸਿਧੇ ਜਲੰਧਰ ਅਪੜੇ ਅਤੇ ਪਠਾਣਾਂ ਦੀ ਉਹ ਬਾਬ ਕੀਤੀ ਕਿ ਮੁੜ ਉਹਨਾਂ ਨੂੰ ਤਾਬ ਨਾ ਆਈ।

ਇਸ ਸਮੇਂ (ਸੰਮਤ ੧੮੧੪) ਲਾਹੌਰ ਦਾ ਹਾਕਮ ਅਹਿਮਦ ਸ਼ਾਹ ਅਬਦਾਲੀ ਦਾ ਪੁਤਰ ਤੈਮੂਰ ਸ਼ਾਹ ਸੀ। ਇਹ ਸਿੰਘਾਂ ਪਾਸੋਂ ਇਸ ਭਾਂਜ ਦਾ ਬਦਲਾ ਤਾਂ ਨਾ ਲੈ ਸਕਿਆ ਪਰ ਆਪਣਾ ਗੁਸਾ ਮੱਠਾ ਕਰਨ ਲਈ ਦਰਬਾਰ ਸਾਹਿਬ ਦੇ ਸਰੋਵਰ ਨੂੰ ਮਿਟੀ ਨਾਲ ਭਰਵਾ ਦਿਤਾ ਅਤੇ ਹੋਰ ਕਈ ਤਰ੍ਹਾਂ ਦੀ ਬੇਅਦਬੀ ਕੀਤੀ। ਜਦ ਦਰਬਾਰ ਸਾਹਿਬ ਜੀ ਦੀ ਬੇਅਦਬੀ ਦੀ ਖਬਰ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਦਮਦਮੇ ਸਾਹਿਬ ਸੁਣੀ ਤਾਂ ਆਪਣੇ ਜੱਥੇ ਸਮੇਤ ਤੁਰ ਪਏ। ਆਪ ਚੰਗੀ ਤਰ੍ਹਾਂ ਜਾਣਦੇ ਸਨ ਕਿ ਅਸੀਂ ਕੁਝ ਨਹੀਂ ਕਰ ਸਕਾਂਗੇ, ਪਰ ਉਹਨਾਂ ਦਾ ਮਨੋਰਥ ਐਸੀਆਂ ਗਿਣਤੀਆਂ ਵਿਚ ਪੈਣ ਦਾ ਨਹੀਂ ਸੀ ਉਹਨਾਂ ਨੇ ਦਰਬਾਰ ਸਾਹਿਬ ਨੂੰ ਆਜ਼ਾਦ ਕਰਵਾਉਣਾ ਸੀ। ਆਪ ਤੁਰ ਪਏ ਅਤੇ ਜਿਉਂ ਜਿਉਂ ਖਬਰ ਹੁੰਦੀ ਗਈ ਹੋਰ ਸਿੰਘ ਆਪ ਨਾਲ ਰਲਦੇ ਗਏ ਅਤੇ ਅੰਤ ਨੂੰ ਬਹੁਤ ਸਾਰੇ ਸਿੰਘ ਦਰਬਾਰ ਸਾਹਿਬ ਜੀ ਦੀ ਜੂਹ ਵਿਚ ਪਹੁੰਚ ਸ਼ਹੀਦ ਹੋ ਗਏ ਅਤੇ ਦੱਸ ਦਿਤਾ ਕਿ ਸਿੰਘਾਂ ਵਿਚ ਗੁਰਦੁਆਰਿਆਂ ਸੰਬੰਧੀ ਐਤਨੀ ਕੁ ਅਣਖ ਹੈ।

ਜਦ ਇਸ ਸਾਕੇ ਦੀ ਖਬਰ ਖਾਲਸੇ ਨੂੰ ਲੱਗੀ ਤਾਂ ਝਾੜ ਝਾੜ ਵਿਚੋਂ ਖਾਲਸਾ ਨਿਕਲ ਆਇਆ। ਪਠਾਣਾਂ ਲਈ ਹੁਣ ਲਾਹੌਰ ਤੋਂ ਉਰੇ ਕੋਈ ਪਨਾਹ ਨਹੀਂ ਸੀ। ਸਿੰਘ ਜੋਸ਼ ਵਿਚ ਆਏ ਹੋਏ ਸਨ ਅਤੇ ਗੁਰਦੁਆਰੇ ਦੀ ਬੇਅਦਬੀ ਤੇ ਸ਼ਹੀਦਾਂ ਦਾ ਸਾਕਾ ਉਹਨਾਂ ਦੀਆਂ ਅੱਖਾਂ ਸਾਹਮਣੇ ਸੀ, ਮਰਨ ਮਾਰਨ ਨੂੰ ਤਿਆਰ ਸਨ। ਅੰਤ ਪਠਾਣਾਂ ਨੇ ਟਾਕਰਾ ਕੀਤਾ, ਬਥੇਰਾ ਲੜੇ, ਪਰ ਭਾਂਜ ਖਾਧੀ ਅਤੇ ਲਾਹੌਰ ਉਤੇ ਖਾਲਸਾ ਜੀ ਦਾ ਕਬਜ਼ਾ ਹੋ ਗਿਆ। ਇਹ ਗਲ ਸੰਮਤ ੧੮੧੪ ਬਿ: (ਸੰਨ ੧੭੫੭ ਈ:) ਦੀ ਹੈ। ਜੇਕਰ ਗੁਰਦੁਆਰੇ ਦੀ ਬੇਅਦਬੀ ਨਾ ਹੋਈ ਹੁੰਦੀ ਤਾਂ ਸਿੰਘਾਂ ਵਿਚ ਇਤਨਾ ਜੋਸ਼ ਕਦੇ ਪੈਦਾ ਨਹੀਂ ਹੋਣਾ ਸੀ।

ਇਸਤੋਂ ਚਾਰ ਸਾਲ ਮਗਰੋਂ ਜਦ ਵੱਡੇ ਘਲੂ-ਘਾਰੇ ਤੋਂ ਮੁੜਦਿਆਂ ਹੋਇਆ ਅਹਿਮਦ ਸ਼ਾਹ ਅਬਦਾਲੀ ਨੇ ਬਰੂਦ ਨਾਲ ਦਰਬਾਰ ਸਾਹਿਬ ਜੀ ਨੂੰ ਉਡਾ ਦਿਤਾ ਅਤੇ ਗੁਰਦੁਆਰੇ ਦੀ ਫੇਰ ਬੇਅਦਬੀ ਕੀਤੀ, ਤਾਂ ਸਿੰਘਾਂ ਨੇ ਜੋਸ਼ ਵਿੱਚ ਆ ਕੇ ਕਸੂਰ ਅਤੇ ਸਰਹਿੰਦ ਜਿਹੇ ਤੁਰਕਾਨੀ ਅੱਡਿਆਂ ਨੂੰ ਸਹਿਜ ਨਾਲ ਹੀ ਲੈ ਲਿਆ। ਘਲੂਘਾਰੇ ਤੋਂ ਕੇਵਲ ੮ ਮਹੀਨਿਆਂ ਬਾਦ ਅਕਤੂਬਰ ੧੭੬੨ ਵਿੱਚ ਅੰਮ੍ਰਿਤਸਰ ਸਾਹਿਬ ਵਿਖੇ ਤਕੜੀ ਜੰਗ ਹੋਈ ਜਿਸ ਵਿਚ ਅਬਦਾਲੀ ਨੂੰ ਬੁਰੀ ਤਰ੍ਹਾਂ ਮਾਰ ਪਈ ਤੇ, ਇੰਨਾ ਘਬਰਾਇਆ ਕਿ ਫਿਰ ਜਦ ਵੀ ਹਿੰਦੁਸਤਾਨ ਵਲ ਆਇਆ, ਸਿੱਖਾਂ ਕੋਲੋਂ ਡਰਦਾ ਹੀ ਰਿਹਾ। ਖਾਲਸਈ ਖੂਨ ਨੂੰ ਕੋਈ ਗਲ ਐਡੀ ਛੇਤੀ ਜੋਸ਼ ਵਿਚ ਨਹੀਂ ਲਿਆਉਂਦੀ, ਜਿੱਡੀ ਛੇਤੀ ਕਿ ਗੁਰਦੁਆਰਿਆਂ ਦੀ ਬੇਅਦਬੀ ਦੀ ਖਬਰ ਅਤੇ ਕੁਰਬਾਨੀ ਕਰਨ ਲਈ ਖਾਲਸਾ ਇਤਨਾ ਕਾਹਲਾ ਕਦੇ ਨਹੀਂ ਹੋਇਆ ਜਿਤਨਾ ਕਿ ਗੁਰਦੁਆਰਿਆਂ ਦੀ ਖਾਤਰ।

**ਧੰਨ ਭਾਗ ਹਮਰੈ ਹੈਂ ਮਾਈ। ਧਰਮ ਹੇਤਿ ਤਨ ਜੇਕਰ ਜਾਈ।**

**ਸਿਰ ਜਾਏ ਤਾਂ ਜਾਏ, ਮੇਰਾ ਸਿੱਖੀ ਸਿਦਕ ਨ ਜਾਏ।**

# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

ਕੋਮਲਤਾ ਸੂਰਬੀਰਤਾ ਤੇ ਪ੍ਰੇਮ ਆਮ ਤੌਰ ਤੇ ਇਕ ਥਾਂਵੇਂ ਨਹੀਂ ਪਾਏ ਜਾਂਦੇ। ਹੀਰਾ ਕਠੋਰ ਤੇ ਗੁਲਾਬ ਦਾ ਫੁਲ ਕੋਮਲ ਹੁੰਦਾ ਹੈ। ਹੀਰਾ ਟੁਟਦਾ ਨਹੀਂ, ਫੁਲ ਨੂੰ ਲੋਕੀਂ ਹਥਾਂ ਨਾਲ ਮਿਧ ਦੇਂਦੇ ਹਨ। ਸ੍ਰੀ ਗੁਰੂ ਹਰਿ ਰਾਇ ਸਾਹਿਬ, ਸੂਰਬੀਰਤਾ ਦੇ ਪੁੰਜ, ਪ੍ਰੇਮ ਅਤੇ ਦਇਆ ਦੇ ਭੰਡਾਰ, ਲੋਹੇ ਦੀ ਤਰ੍ਹਾਂ ਸਖਤ ਤੇ ਫੁਲ੍ਹਾਂ ਦੀ ਤਰਾਂ ਨਰਮ ਆਚਰਨ ਰਖਦੇ ਸਨ। ੨੨੦੦ ਸਵਾਰ ਹਰ ਵਕਤ ਆਪਣੇ ਨਾਲ ਰਖਦੇ ਸਨ, ਗਰੀਬਾਂ ਤੇ ਅਨਾਥਾਂ ਤੇ ਬਖਸ਼ਸ਼ ਕਰਨੀ ਤੇ ਦੁਖੀਆਂ ਦੀ ਸੇਵਾ ਆਪ ਦੇ ਸੁਭਾਵਿਕ ਗੁਣ ਸਨ।

ਆਪ ਜੀ ਦਾ ਜਨਮ ਕੀਰਤਪੁਰ ਸਾਹਿਬ ਵਿਖੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਵੱਡੇ ਸਪੁਤਰ ਬਾਬਾ ਗੁਰਦਿਤਾ ਜੀ ਦੇ ਘਰ ਮਾਘ ਸੁਦੀ ੧੩ (੧੮ ਮਾਘ) ਸੰਮਤ ੧੬੮੭ ਮੁਤਾਬਕ ੧੬ ਜਨਵਰੀ ਸੰਨ ੧੬੩੦ ਨੂੰ ਮਾਤਾ ਨਿਹਾਲ ਕੌਰ ਜੀ ਦੀ ਕੁਖੋਂ ਹੋਇਆ। ਕਰੀਤਪੁਰ ਨਗਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹੁਕਮ ਨਾਲ ਦੂਣ ਹੰਡੂਰ ਦੇ ਰਾਜੇ ਤਾਰਾ ਚੰਦ ਤੋਂ ਜ਼ਮੀਨ ਲੈਕੇ ਬਾਬਾ ਗੁਰਦਿਤਾ ਜੀ ਨੇ ਵਸਾਇਆ ਸੀ। ਇਹ ਉਹੀ ਥਾਂ ਹੈ ਜਿਥੇ ਗੁਰੂ ਨਾਨਕ ਦੇਵ ਜੀ ਸਾਂਈ ਬੁੱਢਣ ਸ਼ਾਹ ਨੂੰ ਮਿਲੇ ਸਨ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਵਿਦਿਆ ਸਿਖਿਆ ਤੇ ਸ਼ਸਤ੍ਰ ਵਿਦਿਆ ਛੇਵੇਂ ਸਤਿਗੁਰੂ ਜੀ ਦੀ ਨਿਗਰਾਨੀ ਵਿਚ ਹੋਈ। ਆਪ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਇਤਨੇ ਆਗਿਆਕਾਰੀ ਸਨ ਕਿ ਇਕ ਵਾਰ ਆਪ ਦੇ ਚੋਗੇ ਦੇ ਲਗਣ ਨਾਲ ਬੂਟੇ ਦੇ ਫੁਲ ਡਿਗ ਪਏ, ਆਪ ਕੋਮਲ ਚਿਤ ਹੋਣ ਕਰਕੇ ਸੋਚਣ ਲੱਗੇ। ਇਹ ਦੇਖਕੇ ਛੇਵੇਂ ਗੁਰੂ ਜੀ ਨੇ ਫੁਰਮਾਯਾ, "ਵਡਾ ਚੋਗਾ ਪਾ ਕੇ ਵਡੀ ਜ਼ਿੰਮੇਵਾਰੀ ਭੀ ਜ਼ਰੂਰੀ ਹੈ। ਇਹ ਇਕ ਰਮਜ਼ੀ ਗੱਲ ਸੀ ਕਿ ਜਿਤਨੀ ਤਾਕਤ ਹੋਵੇ ਉਸ ਨੂੰ ਜ਼ਿੰਮੇਵਾਰੀ ਨਾਲ ਸੰਭਲ ਕੇ ਵਰਤੀਏ। ਆਪ ਨੇ ਇਸ ਸਿਖਿਆ ਪਰ ਹਮੇਸ਼ਾਂ ਲਈ ਅਮਲ ਕੀਤਾ। ਇਸੇ ਲਈ ਆਪ ਦਾ ਸਮੁਚਾ ਜੀਵਨ ਤਾਕਤ, ਜ਼ਿੰਮੇਵਾਰੀ, ਸੂਰਬੀਰਤਾ, ਗਰੀਬਾਂ ਤੇ ਅਨਾਥਾਂ ਦੀ ਪ੍ਰਤਿਪਾਲਨਾ ਦਾ ਇਕ ਅਸਚਰਜ ਨਮੂਨਾ ਹੈ।

**ਵਿਆਹ** :—ਗੁਰੂ ਹਰਿ ਰਾਇ ਜੀ ਦਾ ਵਿਆਹ ਅਨੂਪ ਸ਼ਹਿਰ, ਜ਼ਿਲਾ ਬੁਲੰਦ ਨਗਰ, ਉਤਰ ਪ੍ਰਦੇਸ਼ ਨਿਵਾਸੀ ਸ੍ਰੀ ਦਇਆ ਰਾਮ ਜੀ ਦੀ ਸਪੁੱਤਰੀ ਸ੍ਰੀ ਕ੍ਰਿਸ਼ਨ ਕੌਰ ਜੀ (ਸੁਲੱਖਣੀ) ਨਾਲ ਸੰਨ ੧੬੪੦ ਵਿਚ ਹੋਇਆ। ਜਿਨ੍ਹਾਂ ਦੀ ਕੁਖ ਤੋਂ ਦੋ ਪੁੱਤਰ ਰਾਮ ਰਾਇ ਤੇ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਪੈਦਾ ਹੋਏ।

**ਗੁਰਿਆਈ** :—ਗੁਰੂ ਹਰਿਗੋਬਿੰਦ ਸਾਹਿਬ ੩ ਮਾਰਚ ਸੰਨ ੧੬੪੪ ਨੂੰ ਜੋਤੀ ਜੋਤ ਸਮਾਏ ਸਨ ਤੇ ਗੁਰਿਆਈ ਦੀ ਜ਼ਿੰਮੇਵਾਰੀ ਗੁਰੂ ਹਰਿ ਰਾਇ ਸਾਹਿਬ ਨੂੰ ਸੌਂਪ ਦਿਤੀ ਸੀ। ਉਸ ਸਮੇਂ ਆਪ ਦੀ ਉਮਰ ੧੪ ਸਾਲ ਦੇ ਕਰੀਬ ਸੀ।

**ਔੜ ਅਤੇ ਕਾਲ** :—ਸੰਨ ੧੬੪੬ ਵਿਚ ਪੰਜਾਬ ਵਿਚ ਕਾਲ ਪੈ ਗਿਆ। ਤਿੰਨ ਸਾਲ ਬੜੀ ਔੜ ਲਗੀ ਰਹੀ। ਲੋਕੀ ਰੋਟੀ ਦੀ ਇਕ ਇਕ ਬੁਰਕੀ ਲਈ ਤਰਸਣ ਲਗੇ। ਮਨੁੱਖ ਮਨੁੱਖਾ ਨੂੰ ਖਾਣ ਲਗੇ। ਗੁਰੂ ਹਰਿ ਰਾਇ ਸਾਹਿਬ ਦੇ ਸਾਹਮਣੇ ਆਪਣੇ ਦਾਦਾ ਅਤੇ ਪੜਦਾਦਾ ਜੀ ਦੇ ਪਾਏ ਪੂਰਨੇ ਮੌਜੂਦ ਸਨ। ਜਿਸ ਦਸਵੰਧ ਨੇ ਗੁਰੂ ਅਰਜੁਨ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਗਰੀਬਾਂ ਨੂੰ ਅਮੋਲਕ ਸਹਾਰਾ ਦਿਤਾ ਸੀ, ਉਹੀ ਦਸਵੰਧ ਹੁਣ ਵੀ ਕਾਲ ਪੀੜਤਾਂ ਲਈ ਵਰਤਿਆ ਗਿਆ। ਸਿੱਖਾਂ ਦੀ ਗਿਣਤੀ ਵੀ ਵਧ ਚੁਕੀ ਸੀ। ਦੂਸਰੇ ਪ੍ਰਾਂਤਾਂ ਵਿਚੋਂ ਸੁਖੀ ਵਸਦੇ ਸਿੱਖਾਂ ਨੇ ਕਾਲ ਪੀੜਤਾਂ ਲਈ ਦਿਲ ਖੋਲ੍ਹ ਕੇ ਮਾਇਆ ਦਿਤੀ।

**ਮੰਦਰਾਂ ਵਿਰੁਧ ਸ਼ਾਹੀ ਹੁਕਮ** :—ਹਿੰਦੂ ਕੌਮ ਵਿਚ ਮੂਰਤੀ ਪੂਜਾ ਦਾ ਬਹੁਤ ਪ੍ਰਚਾਰ ਹੋ ਚੁੱਕਾ ਸੀ। ਇਹ ਮੂਰਤੀ-ਪੂਜਾ, ਮਨੁੱਖ ਨੂੰ ਮਨੁੱਖ-ਜਾਤੀ ਦੀ ਸੇਵਾ ਵਲੋਂ ਹੋਰ ਭੀ ਅਵੇਸਲਾ ਕਰਦੀ ਹੈ। ਮੂਰਤੀ-ਪੂਜਕ ਮਨੁੱਖ, ਆਪਣੇ ਇਸ਼ਟ ਦੇਵਤੇ ਦੀ ਧੂਪ ਨਈਵੇਦ ਆਦਿਕ ਨਾਲ ਸੇਵਾ ਕਰਕੇ ਹੀ ਆਪਣੇ ਆਪ ਨੂੰ ਧਰਮੀ ਸਮਝੀ ਰਖਦਾ ਹੈ। ਮਨੁੱਖਾ ਦੇ ਦੁੱਖ-ਸੁਖ ਵਿਚ ਭਾਈਵਾਲ ਬਣਨ ਦੀ ਉਹ ਲੋੜ ਮਹਿਸੂਸ ਨਹੀਂ ਕਰਦਾ। ਸਾਰੇ ਭਾਰਤ ਦੇ ਪਿੰਡ, ਸ਼ਹਿਰ-ਸ਼ਹਿਰ ਵਿਚ ਹਿੰਦੂ ਮੰਦਰਾਂ ਦਾ ਜਾਲ ਵਿਛਿਆ ਹੋਇਆ ਸੀ। ਮੁਸਲਮਾਨ ਬਾਦਸ਼ਾਹ ਮੂਰਤੀ-ਪਜਾ ਦੇ ਵਿਰੋਧੀ ਸਨ।

ਜਦੋਂ ਸ਼ਾਹ ਜਹਾਨ ਨੇ ਹੁਕਮ ਦੇ ਦਿਤਾ ਕਿ ਸਭ ਨਵੇਂ ਬਣੇ ਹਿੰਦੂ-ਮੰਦਰ ਢਾਹ ਦਿਤੇ ਜਾਣ ਤੇ ਪੁਰਾਣੇ ਮੰਦਰਾਂ ਦੀ ਮੁਰੰਮਤ ਵੀ ਨਾ ਹੋਣ ਦਿਤੀ ਜਾਏ ਤਾਂ ਹਿੰਦੂ ਜਨਤਾ ਉਤੇ ਸਹਿਮ ਪੈ ਗਿਆ। ਭਾਵੇਂ ਇਹ ਹੁਕਮ ਸਿੱਖਾਂ ਦੇ ਧਰਮ ਅਸਥਾਨਾਂ ਉਤੇ ਲਾਗੂ ਨਹੀਂ ਸੀ ਕਿਉਂਕਿ ਸਿੱਖ ਮੂਰਤੀ-ਪੂਜਾ ਨਹੀਂ ਸਨ, ਪਰ ਗੁਰੂ ਹਰਿਰਾਇ ਸਾਹਿਬ ਦੇ ਸਾਹਮਣੇ ਤਾਂ ਸਿੱਖੀ ਦਾ ਇਹ ਅਸੂਲ ਸੀ, ਨਾ ਕਿਸੇ ਤੋਂ ਡਰੋ ਤੇ ਨਾ ਕਿਸੇ ਨੂੰ ਡਰਾਵੋ। ਇਸ ਲਈ ਆਪ ਨੇ ਸਹਿਮੇ ਹੋਏ ਹਿੰਦੂਆਂ ਨੂੰ ਸਹਾਰਾ ਦੇਣ ਲਈ ਕੀਰਤਪੁਰ ਤੋਂ

ਵਲ ਨੂੰ ਨੱਠਾ। ਉਸ ਨੂੰ ਫੜਨ ਲਈ ਔਰੰਗਜ਼ੇਬ ਨੇ ਉਸ ਦੇ ਮਗਰ ਫ਼ੌਜ ਭੇਜੀ। ਦਾਰਾ ਸ਼ਿਕੋਹ ਗੁਰੂ ਹਰਿ ਰਾਇ ਜੀ ਨੂੰ ਗੋਇੰਦਵਾਲ ਵਿਖੇ ਮਿਲਿਆ ਤੇ ਸਹਾਇਤਾ ਲਈ ਬੇਨਤੀ ਕੀਤੀ । ਸ਼ਰਨ ਆਏ ਦੁਖੀ ਲੋੜਵੰਦ ਦੀ ਬਾਂਹ ਫੜਨੀ ਗੁਰੂ ਨਾਨਕ ਦੇ ਘਰ ਦਾ ਪਹਿਲਾ ਅਸੂਲ ਰਿਹਾ ਹੈ। ਗੁਰੂ ਜੀ ਨੇ ਉਸ ਨੂੰ ਧੀਰਜ ਦਿਤਾ। ਪ੍ਰਸ਼ਾਦ ਛਕਾਇਆ ਤੇ ਵਿਦਾ ਕੀਤਾ। ਫਿਰ ਆਪ ੨੨੦੦ ਸੂਰਬੀਰ ਸਵਾਰ ਲੈ ਕੇ ਬਿਆਸਾ ਦੇ ਕੰਢੇ ਤੇ ਜਾ ਖਲੋਤੇ ਤੇ ਸਭ ਬੇੜੀਆਂ ਕਾਬੂ ਕਰ ਲਈਆਂ। ਇਸ ਤਰ੍ਹਾਂ ਉਨ੍ਹਾਂ ਨੇ ਫ਼ੌਜ ਨੂੰ ਇਕ ਦਿਨ ਦਰਿਆ ਪਾਰ ਕਰਨ ਤੋਂ ਰੋਕ ਲਿਆ। ਉਤਨੇ ਚਿਰ ਨੂੰ ਦਾਰਾ ਸ਼ਿਕੋਹ ਥਾਂ ਸਿਰ ਜਾ ਪੁੱਜਾ।

ਇਸ ਗਲ ਦਾ ਪਤਾ ਔਰੰਗਜ਼ੇਬ ਨੂੰ ਵੀ ਲਗ ਗਿਆ। ਜਦੋਂ ਉਹ ਭਰਾਵਾਂ ਨੂੰ ਮਾਰ ਮੁਕਾ ਕੇ ਤੇ ਪਿਉ ਨੂੰ ਕੈਦ ਕਰਕੇ ਬਾਦਸ਼ਾਹ ਬਣਿਆਂ ਤਾਂ ਉਸ ਨੇ ਤਖ਼ਤ ਤੇ ਬਹਿਣ ਮਗਰੋਂ ਛੇਤੀ ਹੀ ਗੁਰੂ ਜੀ ਨੂੰ ਸਦ ਭੇਜਿਆ। ਗੁਰੂ ਜੀ ਆਪ ਤਾਂ ਨਾ ਗਏ, ਪਰ ਆਪਣੇ ਥਾਂ ਉਹਨਾਂ ਨੇ ਆਪਣੇ ਵਡੇ ਪੁੱਤਰ ਬਾਬਾ ਰਾਮ ਰਾਇ ਜੀ ਨੂੰ ਭੇਜਿਆ। ਤੁਰਨ ਲਗਿਆਂ ਸਿਖਿਆ ਦਿਤੀ ਕਿ ਹਰੇਕ ਕਾਰਜ ਵਿਚ ਗੁਰੂ ਆਸਰੇ ਰਹਿਣਾ। ਗੁਰੂ ਨੂੰ ਸਦਾ ਅੰਗ ਸੰਗ ਸਮਝਣਾ। ਬਾਬਾ ਰਾਮ ਰਾਇ ਜੀ ਬੜੇ ਪ੍ਰਬੀਨ ਤੇ ਹਾਜ਼ਰ-ਜਵਾਬ ਸਨ। ਉਹਨਾਂ ਦੀ ਵਿਦਵਤਾ ਦਾ ਔਰੰਗਜ਼ੇਬ ਤੇ ਬਹੁਤ ਅਸਰ ਪਿਆ। ਔਰੰਗਜ਼ੇਬ ਨੇ ਪੁਛਿਆ ਕਿ ਗੁਰੂ ਹਰਿ ਰਾਇ ਜੀ ਨੇ ਦਾਰਾ ਸ਼ਿਕੋਹ ਦੀ ਕਿਉਂ ਸਹਾਇਤਾ ਕੀਤੀ ਤਾਂ ਰਾਮ ਰਾਇ ਜੀ ਨੇ ਉਤਰ ਦਿਤਾ ਕਿ ਗੁਰੂ ਜੀ ਨੇ ਉਸ ਨੂੰ ਲੋੜਵੰਦ ਦੁਖੀਆ ਜਾਣ ਕੇ ਉਸ ਦੀ ਮਦਦ ਕੀਤੀ। ਕਿਸੇ ਵੈਰ ਭਾਵ ਧਾਰ ਕੇ ਨਹੀਂ। ਫਿਰ ਸਿੱਖ ਧਰਮ ਬਾਰੇ ਕਈ ਸਵਾਲ ਪੁਛੇ, ਜਿਹਨਾਂ ਦਾ ਉਤਰ ਰਾਮ ਰਾਇ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਮੁਤਾਬਕ ਦਿਤਾ। ਹਰੇਕ ਅਜ਼ਮਾਇਸ਼ ਵਿਚ ਰਾਮਰਾਇ ਜੀ ਪੂਰੇ ਉਤਰੇ। ਔਰੰਗਜ਼ੇਬ ਪੱਕਾ ਮੁਸਲਮਾਨ ਸੀ, ਉਹ ਚਾਹੁੰਦਾ ਸੀ ਕਿ ਪਿਆਰ ਤੇ ਸਤਿਕਾਰ ਨਾਲ ਰਾਮ ਰਾਇ ਜੀ ਦਾ ਦਿਲ ਜਿੱਤ ਕੇ ਆਪਣੇ ਦੀਨ ਵਿਚ ਲਿਆਂਦਾ ਜਾਏ। ਉਸ ਨੇ ਕਾਜ਼ੀਆਂ ਦੀ ਪ੍ਰੇਰਨਾ ਤੇ ਰਾਮ ਰਾਇ ਤੋਂ ਪੁਛਿਆ, "ਤੁਹਾਡੇ ਗ੍ਰੰਥ ਵਿਚ ਲਿਖਿਆ ਹੈ :"

**"ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥**
**ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥"**

ਇਸ ਦੇ ਕੀ ਅਰਥ ਹਨ ? ਕੀ ਇਹ ਪ੍ਰਗਟ ਤੌਰ ਤੇ ਸਾਡੇ ਧਰਮ ਦੀ ਨਿੰਦਿਆ ਨਹੀਂ ? ਬਾਦਸ਼ਾਹ ਨਾਲ ਬਣਿਆ ਰਸੂਖ ਕਾਇਮ ਰਖਣ ਲਈ ਰਾਮਰਾਇ ਜੀ ਨਿਸ਼ਾਨੇ ਤੋਂ ਥਿੜਕ ਗਏ ਤੇ ਕਹਿ ਦਿਤਾ ਕਿ ਮਿਟੀ ਮੁਸਲਮਾਨ ਕੀ ਨਹੀਂ, ਬੇਈਮਾਨ ਕੀ ਲਿਖਿਆ ਹੈ। ਇਹ ਸੁਣ ਕੇ ਬਾਦਸ਼ਾਹ ਖੁਸ਼ ਹੋ ਗਿਆ। ਉਸ ਨੇ ਰਾਮ ਰਾਇ ਨੂੰ ਦੂਨ ਦਾ ਇਲਾਕਾ ਜਾਗੀਰ ਵਜੋਂ ਦੇ ਦਿਤਾ।

ਜਦੋਂ ਗੁਰੂ ਹਰਿ ਰਾਇ ਜੀ ਨੂੰ ਰਾਮ ਰਾਇ ਦੀ ਇਸ ਕਮਜ਼ੋਰੀ ਤੇ ਝੂਠ ਦਾ ਪਤਾ ਲਗਾ ਤਾਂ ਆਪ ਨੇ ਫ਼ੈਸਲਾ ਦੇ ਭੇਜਿਆ ਕਿ ਰਾਮ ਰਾਇ ਸਾਡੇ ਮਥੇ ਨਾ ਲਗੇ। ਗੁਰੂ ਜੀ ਨੇ ਉਸ ਨੂੰ ਤਿਆਗ ਦਿਤਾ ਤੇ ਗੁਰਿਆਈ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਹਰਿ ਕ੍ਰਿਸ਼ਨ ਜੀ ਨੂੰ ਦੇ ਦਿਤੀ। ਆਪ ੫ ਕੱਤਕ ਸੰਮਤ ੧੭੧੮ ਮੁਤਾਬਕ ੬ ਅਕਤੂਬਰ, ਸੰਨ ੧੬੬੧ ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾ ਗਏ।

ਆਪ ਨੇ ਸਿੱਖੀ ਦੇ ਪ੍ਰਚਾਰ ਲਈ ਤਿੰਨ ਬਖ਼ਸ਼ਸ਼ਾਂ (ਕੇਂਦਰ) ੧. ਸੁਥਰੇ ਸ਼ਾਹੀ, ੨. ਭਗਤ ਭਗਵਾਨ, ੩. ਭਾਈ ਫੇਰੂ ਜੀ ਕਾਇਮ ਕੀਤੀਆਂ। ਹਰੇਕ ਬਖ਼ਸ਼ਸ਼ ਇਕ ਪ੍ਰਸਿਧ ਉਦਾਸੀ ਸਿੱਖ ਦੇ ਸਪੁਰਦ ਸੀ।

(੧) **ਸੁਥਰੇ ਸ਼ਾਹੀ** : ਸੁਥਰੇ ਸ਼ਾਹ ਪਿੰਡ ਬਹਿਰਾਮ ਜ਼ਿਲਾ ਗੁਰਦਾਸਪੁਰ ਦਾ ਸੀ। ਇਹ ਜਨਮ ਤੋਂ ਬੜਾ ਕਰੂਪ ਸੀ। ਮਾਤਾ ਪਿਤਾ ਨੇ ਰੂੜੀ ਤੇ ਸੁਟ ਦਿੱਤਾ। ਉਧਰੋਂ ਛੇਵੇਂ ਪਾਤਸ਼ਾਹ ਲੰਘੇ, ਆਪ ਨੇ ਇਸ ਨੂੰ ਉਠਵਾਇਆ। ਸਿੱਖਾਂ ਨੇ ਕਿਹਾ, "**ਇਹ ਬਾਲਕ ਕੋਹਥਰਾ (ਗੰਦਾ) ਹੈ।**" ਗੁਰੂ ਜੀ ਨੇ ਫੁਰਮਾਇਆ, "**ਸੁਥਰਾ ਹੋਵੇਗਾ।**" ਇਹ ਬੜਾ ਹਸਮੁਖ ਆਦਮੀ ਸੀ। ਸਤਵੇਂ ਪਾਤਸ਼ਾਹ ਨੇ ਸੁਥਰੇ ਨੂੰ ਬਖਸ਼ਸ਼ ਕੀਤੀ। ਇਸ ਦੇ ਚੇਲਿਆਂ ਨੇ ਦੂਰ ਦੂਰ ਜਾ ਕੇ "ਹਰਦਮ ਨਾਨਕ ਸ਼ਾਹ, ਧਰਮ ਦੇ ਬੇੜੇ ਬੰਨੇ ਲਾ" ਦਾ ਸੰਦੇਸ਼ ਦਿਤਾ।

(੨) **ਭਗਤ ਭਗਵਾਨ,** ਆਪ ਬੁਧ ਗਇਆ ਦੇ ਮਹੰਤ ਤੇ ਸੰਨਿਆਸੀ ਸਨ। ਪਹਿਲਾ ਨਾਂ 'ਦੇਵ ਗਿਰੀ' ਸੀ, ੩੬੦ ਸਾਧੂਆਂ ਦੀ ਮੰਡਲੀ ਲੈ ਕੇ ਪੰਜਾਬ ਆਏ ਆਪ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਡੇਰਾ ਬਾਬਾ ਨਾਨਕ ਵਿਚ ਲਖਮੀ ਦਾਸ ਜੀ ਦੇ ਪੋਤਰੇ ਬਾਬਾ ਮੇਹਰ ਚੰਦ ਜੀ ਨੂੰ ਮਿਲੇ ਪਰ ਆਤਮਿਕ ਸ਼ਾਂਤੀ ਤੇ ਬਰਕਤ ਸਤਵੇਂ ਪਾਤਸ਼ਾਹ ਤੋਂ ਮਿਲੀ। ਇਸ ਲਈ ਦੇਵ ਗਿਰੀ ਤੋਂ ਸਿੱਖ ਬਣ ਗਏ। ਗੁਰੂ ਜੀ ਨੇ ਆਪ ਦੀ ਸੇਵਾ ਤੇ ਭਗਤੀ ਦੇਖ ਕੇ ਆਪ ਦਾ ਨਾਮ 'ਭਗਤ ਭਗਵਾਨ' ਰਖਿਆ। ਇਨ੍ਹਾਂ ਨੇ ਬਿਹਾਰ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ। ਪਟਨਾ, ਬਰੇਲੀ ਤੇ ਰਾਜ ਗਿਰੀ ਵਿਚ ਬਹੁਤ ਸਾਰੇ ਡੇਰੇ ਬਣਾਏ। ਰਾਜਗਿਰੀ 'ਚ ਵਡਾ ਡੇਰਾ ਹੈ।

(੩) **ਭਾਈ ਫੇਰੂ** : ਆਪ ਦਾ ਪਹਿਲਾ ਨਾਂ ਸੰਗਤਾ ਸੀ। ਲੰਮੇ ਦੇ ਰਹਿਣ ਵਾਲੇ ਸਨ। ਫ਼ੇਰੀ ਦਾ ਕੰਮ ਕਰਦੇ

ਕਰਤਾਰਪੁਰ ਦੇ ਆਸ ਪਾਸ ਦੇ ਇਲਾਕੇ ਵਿਚ ਪ੍ਰਚਾਰ ਕੀਤਾ।

ਕੀਰਤਪੁਰੋਂ ਚੱਲ ਕੇ ਵਡੀ ਬਹਿਲੀ, ਹਰੀਆਂ ਵੇਲਾਂ, ਭੁੰਗਰਨੀ ਬੰਬੇਲੀ ਆਦਿਕ ਪਿੰਡਾਂ ਵਿਚ ਠਹਿਰਦੇ ਹੋਏ ਸਤਿਗੁਰੂ ਜੀ ਸ਼ਹਿਰ ਕਰਤਾਰਪੁਰ ਤੋਂ ਬਾਹਰ ਮੀਲ-ਕੁ ਪੈਂਡੇ 'ਤੇ ਆ ਉਤਰੇ। ਇਥੇ ਹੁਣ ਗੁਰਦੁਆਰਾ ਮੰਜੀ ਸਾਹਿਬ ਬਣਿਆ ਹੋਇਆ ਹੈ। ਕਰਤਾਰਪੁਰ ਵਿਚ ਪੰਦਰਾਂ-ਕੁ ਦਿਨ ਰਹਿ ਕੇ ਸਤਿਗੁਰੂ ਜੀ ਅੰਮ੍ਰਿਤਸਰ ਆਏ ਅਤੇ ਇਥੇ ਛੇ ਮਹੀਨੇ ਟਿਕੇ ਤੇ ਮੁੜ ਵਾਪਸ ਕਰਤਾਰਪੁਰ ਚਲੇ ਗਏ ਜਿਥੇ ਦਸ ਕੁ ਮਹੀਨੇ ਆਪ ਨੇ ਨਿਵਾਸ ਰਖਿਆ। ਮਾਲਵੇ ਦੇ ਪ੍ਰਸਿਧ ਪ੍ਰਚਾਰਕ ਭਾਈ ਭਗਤੂ ਜੀ ਇਥੇ ਸਤਿਗੁਰੂ ਜੀ ਦੇ ਦਰਸ਼ਨ ਨੂੰ ਆਏ ਅਤੇ ਇਥੇ ਹੀ ਚਲਾਣਾ ਕਰ ਗਏ। ਸਤਿਗੁਰੂ ਜੀ ਨੇ ਭਾਈ ਭਗਤੂ ਦੇ ਥਾਂ ਉਸ ਦੇ ਛੋਟੇ ਪੁੱਤਰ ਭਾਈ ਜੀਊਣ ਨੂੰ ਯੋਗ ਪ੍ਰੇਮੀ ਸਿੱਖ ਵੇਖ ਕੇ ਮਾਲਵੇ ਦਾ ਮਸੰਦ ਮੁੱਕਰਰ ਕਰ ਦਿਤਾ।

ਮਾਲਵੇ ਦੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਸਤਿਗੁਰੂ ਜੀ ਕਰਤਾਰਪੁਰ ਤੋਂ ਚਲ ਪਏ। ਨੂਰ ਮਹੱਲ, ਡਰੌਲੀ, ਭਾਈ ਰੂਪਾ, ਕਾਂਗੜ ਆਦਿਕ ਨਗਰਾਂ ਤੋਂ ਹੁੰਦੇ ਹੋਏ ਪਿੰਡ ਮਰਾਝ ਪੁਹੰਚੇ। ਇਥੋਂ ਦੇ ਚੌਧਰੀ ਭਾਈ ਕਾਲੇ ਨੇ ਬੜੀ ਸੇਵਾ ਕੀਤੀ। ਸਤਿਗੁਰੂ ਜੀ ਇਥੇ ਕਈ ਦਿਨ ਟਿਕੇ ਰਹੇ। ਇਕ ਦਿਨ ਚੌਧਰੀ ਕਾਲਾ ਆਪਣੇ ਦੋ ਭਤੀਜਿਆਂ ਫੂਲ ਤੇ ਸੰਦਲੀ (ਸੁੰਦਰੀ) ਨੂੰ ਨਾਲ ਲੈ ਕੇ ਸਤਿਗੁਰੂ ਜੀ ਦੇ ਦਰਬਾਰ ਵਿਚ ਆਇਆ। ਇਹਨਾਂ ਮੁੰਡਿਆਂ ਦੇ ਮਾਪੇ ਮਰ ਚੁੱਕੇ ਹੋਏ ਸਨ। ਚੌਧਰੀ ਕਾਲਾ ਹੀ ਇਹਨਾਂ ਦੀ ਪਾਲਣਾ ਪੋਸਣਾ ਕਰਦਾ ਸੀ। ਇਨ੍ਹਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਖੁਸ਼ਹਾਲ ਹੋਣ ਦੀ ਆਸ਼ੀਰਵਾਦ ਦਿੱਤੀ ਸੀ। ਗੁਰੂ ਹਰਿ ਰਾਇ ਜੀ ਨੇ ਵੀ ਬਚਨ ਕੀਤਾ ਕਿ ਇਹਨਾਂ ਦੀ ਸੰਤਾਨ ਤਾਂ ਸਤਲੁਜ ਤੇ ਜਮਨਾ ਦੇ ਵਿਚਕਾਰ ਰਾਜ ਕਰੇਗੀ। ਗੁਰੂ ਜੀ ਦੀ ਇਸ ਅਸ਼ੀਰਵਾਦ ਦਾ ਸਦਕਾ ਫੂਲਕੀਆਂ ਰਿਆਸਤਾਂ ਪਟਿਆਲਾ, ਨਾਭਾ ਤੇ ਜੀਂਦ ਬਣੀਆਂ। ਫੂਲ ਦੇ ਪੁੱਤਰਾਂ ਵਿਚੋਂ ਭਾਈ ਤ੍ਰਿਲੋਕ ਸਿੰਘ ਜੀ ਨਾਭੇ ਤੇ ਜੀਂਦ ਦੇ ਬਜ਼ੁਰਗ ਹੋਏ ਹਨ। ਭਾਈ ਰਾਮ ਸਿੰਘ ਜੀ ਪਟਿਆਲੇ ਅਤੇ ਰਘੂ ਜਿਉਂਦਾਂ (ਜੀਂਦ ਵਾਲਿਆਂ) ਦੇ ਵੱਡੇ ਸਨ।

ਪਿੰਡ ਮਰਾਝ ਤੋਂ ਸਤਿਗੁਰੂ ਜੀ ਪਿੰਡ ਬਿੰਝੂ-ਕੇ ਆਏ। ਗੁਰੂ ਅਰਜੁਨ ਦੇਵ ਜੀ ਦੇ ਵੇਲੇ ਮਾਲਵੇ ਵਿਚ ਚਾਰ ਉੱਘੇ ਮਸੰਦ ਸਨ—ਭਾਈ ਬਹਿਲੋ, ਭੂੰਦੜ, ਪੰਜਾਬਾ ਅਤੇ ਭਗਤੂ। ਪਿੰਡ ਬਿੰਝੂ-ਕੇ ਭਾਈ ਭਗਤੂ ਜੀ ਦਾ ਜਨਮ-ਪਿੰਡ ਸੀ। ਬਿੰਝੂ-ਕੇ ਤੋਂ ਵਾਪਸ ਜੰਡਾਂਵਾਲੇ ਆਦਿਕ ਪਿੰਡਾਂ ਤੋਂ ਹੁੰਦੇ ਹੋਏ ਕੀਰਤਪੁਰ ਆ ਗਏ। ਕੀਰਤਪੁਰ ਵਿਚ ਤਿੰਨ ਕੁ ਮਹੀਨੇ ਠਹਿਰ ਕੇ ਗੁਰੂ ਹਰਿ ਰਾਇ ਸਾਹਿਬ ਆਪਣੇ ਵਡੇ ਭਰਾ ਬਾਬਾ ਧੀਰ ਮੱਲ ਜੀ ਦੇ ਪੁੱਤਰ ਦੇ ਵਿਆਹ ਵਿਚ ਸ਼ਾਮਲ ਹੋਣ ਲਈ ਦਰਿਆ ਸਤਲੁਜ ਮਾਛੀਵਾੜੇ ਦੇ ਪੱਤਣ ਤੋਂ ਲੰਘ ਕੇ ਕਰਤਾਰਪੁਰ ਆਏ। ਪੰਜ ਕੁ ਮਹੀਨੇ ਇਥੇ ਰਹਿ ਕੇ ਸਤਿਗੁਰੂ ਜੀ ਫਿਰ ਮਾਝੇ ਵਿਚ ਆਏ। ਕੁਝ ਦਿਨ ਗੋਇੰਦਵਾਲ ਠਹਿਰੇ। ਫ਼ਿਰ ਵਾਪਸ ਕਰਤਾਰਪੁਰ ਤੋਂ ਹੁੰਦੇ ਹੋਏ ਸਤਲੁਜ ਪਾਰ ਕਰਕੇ ਕੀਰਤਪੁਰ ਚਲੇ ਗਏ। ਇਹ ਸਾਰਾ ਚੱਕਰ ਚਾਰ ਕੁ ਸਾਲ ਦਾ ਬਣਦਾ ਹੈ।

**ਦਾਰਾ ਸ਼ਿਕੋਹ ਉਤੇ ਅਸਰ** :—ਸਤਿਗੁਰੂ ਜੀ ਨੇ ਔੜ ਅਤੇ ਕਾਲ ਸਮੇਂ ਦੁਖੀਆਂ ਦੀ ਰੱਜ ਕੇ ਸੇਵਾ ਕੀਤੀ ਸੀ। ਬਾਦਸ਼ਾਹ ਸ਼ਾਹ ਜਹਾਨ ਨੂੰ ਸਭ ਖ਼ਬਰਾਂ ਪਹੁੰਚ ਰਹੀਆਂ ਸਨ, ਪਰ ਸਤਿਗੁਰੂ ਜੀ ਦੀ ਕੀਤੀ ਦੁਖੀਆਂ ਦੀ ਸੇਵਾ ਦਾ ਸਭ ਤੋਂ ਡੂੰਘਾ ਅਸਰ ਦਾਰਾ ਸ਼ਿਕੋਹ ਤੇ ਪਿਆ। ਦਾਰਾ ਪੰਜਾਬ ਦਾ ਗਵਰਨਰ ਸੀ। ਉਹ ਮੌਕਾ ਮਿਲਣ ਤੇ ਗੁਰੂ ਹਰਿ ਰਾਇ ਸਾਹਿਬ ਨੂੰ ਮਿਲਦਾ ਭੀ ਰਿਹਾ।

ਜਿਥੇ ਗੁਰੂ ਜੀ ਦੁਖੀ ਦਿਲਾਂ ਨੂੰ ਨਾਮ ਦਾਰੂ ਦੇ ਕੇ ਅਰੋਗ ਤੇ ਸੁਖੀ ਕਰਦੇ ਸਨ, ਉਥੇ ਆਪ ਨੇ ਇਨਸਾਨਾਂ ਦੇ ਰੋਗੀ ਸਰੀਰਾਂ ਦਾ ਰੋਗ ਮਿਟਾਉਣ ਲਈ ਬੜਾ ਵਡਾ ਦਵਾਈਖਾਨਾ ਖੋਲ੍ਹਿਆ, ਜਿਸ ਵਿਚ ਬੜੀਆਂ ਕੀਮਤੀ ਤੇ ਦੁਰਲੱਭ ਦਵਾਈਆਂ ਮੰਗਾ ਕੇ ਰਖੀਆਂ। ਹਰ ਰੋਗੀ ਨੂੰ ਹਰ ਵੇਲੇ ਮੁਫਤ ਦਵਾਈ ਤੇ ਖੁਰਾਕ ਮਿਲਦੀ ਸੀ। ਇਕ ਵਾਰ ਸ਼ਾਹ ਜਹਾਨ ਦਾ ਪੁੱਤਰ ਦਾਰਾ ਸ਼ਿਕੋਹ ਬੀਮਾਰ ਹੋ ਗਿਆ। ਹਕੀਮਾਂ ਨੇ ਖਾਸ ਕਿਸਮ ਦੇ ਵਜ਼ਨ ਦੇ ਲੌਂਗ ਹਰੀੜਾਂ ਤੇ ਰਾਜਮੋਤੀ ਦਵਾਈ ਲਈ ਤਜਵੀਜ਼ ਕੀਤੇ। ਇਹ ਚੀਜ਼ਾਂ ਆਪ ਦੇ ਦਵਾਈਖਾਨੇ ਤੋਂ ਬਿਨਾਂ ਹੋਰ ਕਿਤਿਓਂ ਨਾ ਮਿਲੀਆਂ। ਦਾਰਾ ਸ਼ਿਕੋਹ ਰਾਜ਼ੀ ਹੋ ਗਿਆ। ਉਸ ਨੇ ਕੀਰਤਪੁਰ ਪਹੁੰਚ ਕੇ ਗੁਰੂ ਜੀ ਦਾ ਧੰਨਵਾਦ ਕੀਤਾ। ਲੰਗਰ ਵਾਸਤੇ ਜਾਗੀਰ ਦੇਣ ਦੀ ਭੀ ਕੋਸ਼ਿਸ਼ ਕੀਤੀ ਪਰ ਸਤਿਗੁਰੂ ਜੀ ਨੇ ਇਹ ਆਖ ਕੇ ਇਨਕਾਰ ਕਰ ਦਿਤਾ ਕਿ ਇਹ ਲੰਗਰ ਸਿੱਖਾਂ ਦੇ ਪਿਆਰ-ਕੁਰਬਾਨੀ ਦੀ ਰਾਹੀਂ ਹੀ ਚਲਣਾ ਚਾਹੀਦਾ ਹੈ।

**ਸ਼ਾਹੀ ਤਖ਼ਤ ਵਾਸਤੇ ਦੌੜ ਭੱਜ** :—ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੀ ਆਗਿਆ ਮੁਜਬ ਆਪ ਨੇ ੨੨੦੦ ਘੋੜ ਸਵਾਰ ਰਖੇ ਹੋਏ ਸਨ, ਤਾਂ ਕਿ ਲੋੜ ਪੈਣ ਤੇ ਉਨ੍ਹਾਂ ਨੂੰ ਵਰਤਿਆ ਜਾ ਸਕੇ। ਜਦ ਸ਼ਾਹ ਜਹਾਨ ਦੇ ਪੁੱਤਰਾਂ ਵਿਚਕਾਰ ਦਿਲੀ ਦੇ ਤਖ਼ਤ ਲਈ ਲੜਾਈ ਹੋਈ ਤਾਂ ਇਕ ਸਮੇਂ ਗੁਰੂ ਜੀ ਨੂੰ ਆਪਣੀ ਫ਼ੌਜ ਮੈਦਾਨ ਵਿਚ ਲਿਆਉਣੀ ਪਈ। ਦਾਰਾ ਸ਼ਿਕੋਹ ਔਰੰਗਜ਼ੇਬ ਤੋਂ ਹਾਰ ਖਾ ਕੇ ਲਾਹੌਰ

ਵਲ ਨੂੰ ਨੱਠਾ। ਉਸ ਨੂੰ ਫੜਨ ਲਈ ਔਰੰਗਜ਼ੇਬ ਨੇ ਉਸ ਦੇ ਮਗਰ ਫ਼ੌਜ ਭੇਜੀ। ਦਾਰਾ ਸ਼ਿਕੋਹ ਗੁਰੂ ਹਰਿ ਰਾਇ ਜੀ ਨੂੰ ਗੋਇੰਦਵਾਲ ਵਿਖੇ ਮਿਲਿਆ ਤੇ ਸਹਾਇਤਾ ਲਈ ਬੇਨਤੀ ਕੀਤੀ । ਸ਼ਰਨ ਆਏ ਦੁਖੀ ਲੋੜਵੰਦ ਦੀ ਬਾਂਹ ਫੜਨੀ ਗੁਰੂ ਨਾਨਕ ਦੇ ਘਰ ਦਾ ਪਹਿਲਾ ਅਸੂਲ ਰਿਹਾ ਹੈ। ਗੁਰੂ ਜੀ ਨੇ ਉਸ ਨੂੰ ਧੀਰਜ ਦਿਤਾ। ਪ੍ਰਸ਼ਾਦ ਛਕਾਇਆ ਤੇ ਵਿਦਾ ਕੀਤਾ। ਫਿਰ ਆਪ ੨੨੦੦ ਸੂਰਬੀਰ ਸਵਾਰ ਲੈ ਕੇ ਬਿਆਸਾ ਦੇ ਕੰਢੇ ਤੇ ਜਾ ਖਲੋਤੇ ਤੇ ਸਭ ਬੇੜੀਆਂ ਕਾਬੂ ਕਰ ਲਈਆਂ। ਇਸ ਤਰ੍ਹਾਂ ਉਨ੍ਹਾਂ ਨੇ ਫ਼ੌਜ ਨੂੰ ਇਕ ਦਿਨ ਦਰਿਆ ਪਾਰ ਕਰਨ ਤੋਂ ਰੋਕ ਲਿਆ। ਉਤਨੇ ਚਿਰ ਨੂੰ ਦਾਰਾ ਸ਼ਿਕੋਹ ਥਾਂ ਸਿਰ ਜਾ ਪੁੱਜਾ।

ਇਸ ਗਲ ਦਾ ਪਤਾ ਔਰੰਗਜ਼ੇਬ ਨੂੰ ਵੀ ਲਗ ਗਿਆ। ਜਦੋਂ ਉਹ ਭਰਾਵਾਂ ਨੂੰ ਮਾਰ ਮੁਕਾ ਕੇ ਤੇ ਪਿਉ ਨੂੰ ਕੈਦ ਕਰਕੇ ਬਾਦਸ਼ਾਹ ਬਣਿਆਂ ਤਾਂ ਉਸ ਨੇ ਤਖ਼ਤ ਤੇ ਬਹਿਣ ਮਗਰੋਂ ਛੇਤੀ ਹੀ ਗੁਰੂ ਜੀ ਨੂੰ ਸਦ ਭੇਜਿਆ। ਗੁਰੂ ਜੀ ਆਪ ਤਾਂ ਨਾ ਗਏ, ਪਰ ਆਪਣੇ ਥਾਂ ਉਹਨਾਂ ਨੇ ਆਪਣੇ ਵਡੇ ਪੁੱਤਰ ਬਾਬਾ ਰਾਮ ਰਾਇ ਜੀ ਨੂੰ ਭੇਜਿਆ। ਤੁਰਨ ਲਗਿਆਂ ਸਿਖਿਆ ਦਿਤੀ ਕਿ ਹਰੇਕ ਕਾਰਜ ਵਿਚ ਗੁਰੂ ਆਸਰੇ ਰਹਿਣਾ। ਗੁਰੂ ਨੂੰ ਸਦਾ ਅੰਗ ਸੰਗ ਸਮਝਣਾ। ਬਾਬਾ ਰਾਮ ਰਾਇ ਜੀ ਬੜੇ ਪ੍ਰਬੀਨ ਤੇ ਹਾਜ਼ਰ-ਜਵਾਬ ਸਨ। ਉਹਨਾਂ ਦੀ ਵਿਦਵਤਾ ਦਾ ਔਰੰਗਜ਼ੇਬ ਤੇ ਬਹੁਤ ਅਸਰ ਪਿਆ। ਔਰੰਗਜ਼ੇਬ ਨੇ ਪੁਛਿਆ ਕਿ ਗੁਰੂ ਹਰਿ ਰਾਇ ਜੀ ਨੇ ਦਾਰਾ ਸ਼ਿਕੋਹ ਦੀ ਕਿਉਂ ਸਹਾਇਤਾ ਕੀਤੀ ਤਾਂ ਰਾਮ ਰਾਇ ਜੀ ਨੇ ਉਤਰ ਦਿਤਾ ਕਿ ਗੁਰੂ ਜੀ ਨੇ ਉਸ ਨੂੰ ਲੋੜਵੰਦ ਦੁਖੀਆ ਜਾਣ ਕੇ ਉਸ ਦੀ ਮਦਦ ਕੀਤੀ। ਕਿਸੇ ਵੈਰ ਭਾਵ ਧਾਰ ਕੇ ਨਹੀਂ। ਫਿਰ ਸਿੱਖ ਧਰਮ ਬਾਰੇ ਕਈ ਸਵਾਲ ਪੁਛੇ, ਜਿਹਨਾਂ ਦਾ ਉਤਰ ਰਾਮ ਰਾਇ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਮੁਤਾਬਕ ਦਿਤਾ। ਹਰੇਕ ਅਜ਼ਮਾਇਸ਼ ਵਿਚ ਰਾਮਰਾਇ ਜੀ ਪੂਰੇ ਉਤਰੇ। ਔਰੰਗਜ਼ੇਬ ਪੱਕਾ ਮੁਸਲਮਾਨ ਸੀ, ਉਹ ਚਾਹੁੰਦਾ ਸੀ ਕਿ ਪਿਆਰ ਤੇ ਸਤਿਕਾਰ ਨਾਲ ਰਾਮ ਰਾਇ ਜੀ ਦਾ ਦਿਲ ਜਿੱਤ ਕੇ ਆਪਣੇ ਦੀਨ ਵਿਚ ਲਿਆਂਦਾ ਜਾਏ। ਉਸ ਨੇ ਕਾਜ਼ੀਆਂ ਦੀ ਪ੍ਰੇਰਨਾ ਤੇ ਰਾਮ ਰਾਇ ਤੋਂ ਪੁਛਿਆ, "ਤੁਹਾਡੇ ਗ੍ਰੰਥ ਵਿਚ ਲਿਖਿਆ ਹੈ :"

**"ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥**
**ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥"**

ਇਸ ਦੇ ਕੀ ਅਰਥ ਹਨ ? ਕੀ ਇਹ ਪ੍ਰਗਟ ਤੌਰ ਤੇ ਸਾਡੇ ਧਰਮ ਦੀ ਨਿੰਦਿਆ ਨਹੀਂ ? ਬਾਦਸ਼ਾਹ ਨਾਲ ਬਣਿਆ ਰਸੂਖ ਕਾਇਮ ਰਖਣ ਲਈ ਰਾਮਰਾਇ ਜੀ ਨਿਸ਼ਾਨੇ ਤੋਂ ਥਿੜਕ ਗਏ ਤੇ ਕਹਿ ਦਿਤਾ ਕਿ ਮਿਟੀ ਮੁਸਲਮਾਨ ਕੀ ਨਹੀਂ, ਬੇਈਮਾਨ ਕੀ ਲਿਖਿਆ ਹੈ। ਇਹ ਸੁਣ ਕੇ ਬਾਦਸ਼ਾਹ ਖੁਸ਼ ਹੋ ਗਿਆ। ਉਸ ਨੇ ਰਾਮ ਰਾਇ ਨੂੰ ਦੂਨ ਦਾ ਇਲਾਕਾ ਜਾਗੀਰ ਵਜੋਂ ਦੇ ਦਿਤਾ।

ਜਦੋਂ ਗੁਰੂ ਹਰਿ ਰਾਇ ਜੀ ਨੂੰ ਰਾਮ ਰਾਇ ਦੀ ਇਸ ਕਮਜ਼ੋਰੀ ਤੇ ਝੂਠ ਦਾ ਪਤਾ ਲਗਾ ਤਾਂ ਆਪ ਨੇ ਫ਼ੈਸਲਾ ਦੇ ਭੇਜਿਆ ਕਿ ਰਾਮ ਰਾਇ ਸਾਡੇ ਮਥੇ ਨਾ ਲਗੇ। ਗੁਰੂ ਜੀ ਨੇ ਉਸ ਨੂੰ ਤਿਆਗ ਦਿਤਾ ਤੇ ਗੁਰਿਆਈ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਹਰਿ ਕ੍ਰਿਸ਼ਨ ਜੀ ਨੂੰ ਦੇ ਦਿਤੀ। ਆਪ ੫ ਕੱਤਕ ਸੰਮਤ ੧੭੧੮ ਮੁਤਾਬਕ ੬ ਅਕਤੂਬਰ, ਸੰਨ ੧੬੬੧ ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾ ਗਏ।

ਆਪ ਨੇ ਸਿੱਖੀ ਦੇ ਪ੍ਰਚਾਰ ਲਈ ਤਿੰਨ ਬਖ਼ਸ਼ਸ਼ਾਂ (ਕੇਂਦਰ) ੧. ਸੁਥਰੇ ਸ਼ਾਹੀ, ੨. ਭਗਤ ਭਗਵਾਨ, ੩. ਭਾਈ ਫੇਰੂ ਜੀ ਕਾਇਮ ਕੀਤੀਆਂ। ਹਰੇਕ ਬਖ਼ਸ਼ਸ਼ ਇਕ ਪ੍ਰਸਿਧ ਉਦਾਸੀ ਸਿੱਖ ਦੇ ਸਪੁਰਦ ਸੀ।

(੧) **ਸੁਥਰੇ ਸ਼ਾਹੀ** : ਸੁਥਰੇ ਸ਼ਾਹ ਪਿੰਡ ਬਹਿਰਾਮ ਜ਼ਿਲਾ ਗੁਰਦਾਸਪੁਰ ਦਾ ਸੀ। ਇਹ ਜਨਮ ਤੋਂ ਬੜਾ ਕਰੂਪ ਸੀ। ਮਾਤਾ ਪਿਤਾ ਨੇ ਰੂੜੀ ਤੇ ਸੁਟ ਦਿੱਤਾ। ਉਧਰੋਂ ਛੇਵੇਂ ਪਾਤਸ਼ਾਹ ਲੰਘੇ, ਆਪ ਨੇ ਇਸ ਨੂੰ ਉਠਵਾਇਆ। ਸਿੱਖਾਂ ਨੇ ਕਿਹਾ, "**ਇਹ ਬਾਲਕ ਕੋਹਥਰਾ (ਗੰਦਾ) ਹੈ।**" ਗੁਰੂ ਜੀ ਨੇ ਫੁਰਮਾਇਆ, "**ਸੁਥਰਾ ਹੋਵੇਗਾ।**" ਇਹ ਬੜਾ ਹਸਮੁਖ ਆਦਮੀ ਸੀ। ਸਤਵੇਂ ਪਾਤਸ਼ਾਹ ਨੇ ਸੁਥਰੇ ਨੂੰ ਬਖ਼ਸ਼ਸ਼ ਕੀਤੀ। ਇਸ ਦੇ ਚੇਲਿਆਂ ਨੇ ਦੂਰ ਦੂਰ ਜਾ ਕੇ "ਹਰਦਮ ਨਾਨਕ ਸ਼ਾਹ, ਧਰਮ ਦੇ ਬੇੜੇ ਬੰਨੇ ਲਾ" ਦਾ ਸੰਦੇਸ਼ ਦਿਤਾ।

(੨) **ਭਗਤ ਭਗਵਾਨ,** ਆਪ ਬੁਧ ਗਇਆ ਦੇ ਮਹੰਤ ਤੇ ਸੰਨਿਆਸੀ ਸਨ। ਪਹਿਲਾ ਨਾਂ 'ਦੇਵ ਗਿਰੀ' ਸੀ, ੩੬੦ ਸਾਧੂਆਂ ਦੀ ਮੰਡਲੀ ਲੈ ਕੇ ਪੰਜਾਬ ਆਏ ਆਪ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਡੇਰਾ ਬਾਬਾ ਨਾਨਕ ਵਿਚ ਲਖਮੀ ਦਾਸ ਜੀ ਦੇ ਪੋਤਰੇ ਬਾਬਾ ਮੇਹਰ ਚੰਦ ਜੀ ਨੂੰ ਮਿਲੇ ਪਰ ਆਤਮਿਕ ਸ਼ਾਂਤੀ ਤੇ ਬਰਕਤ ਸਤਵੇਂ ਪਾਤਸ਼ਾਹ ਤੋਂ ਮਿਲੀ। ਇਸ ਲਈ ਦੇਵ ਗਿਰੀ ਤੋਂ ਸਿੱਖ ਬਣ ਗਏ। ਗੁਰੂ ਜੀ ਨੇ ਆਪ ਦੀ ਸੇਵਾ ਤੇ ਭਗਤੀ ਦੇਖ ਕੇ ਆਪ ਦਾ ਨਾਮ 'ਭਗਤ ਭਗਵਾਨ' ਰਖਿਆ। ਇਨ੍ਹਾਂ ਨੇ ਬਿਹਾਰ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ। ਪਟਨਾ, ਬਰੇਲੀ ਤੇ ਰਾਜ ਗਿਰੀ ਵਿਚ ਬਹੁਤ ਸਾਰੇ ਡੇਰੇ ਬਣਾਏ। ਰਾਜਗਿਰੀ 'ਚ ਵਡਾ ਡੇਰਾ ਹੈ।

(੩) **ਭਾਈ ਫੇਰੂ** : ਆਪ ਦਾ ਪਹਿਲਾ ਨਾਂ ਸੰਗਤਾ ਸੀ। ਲੰਮੇ ਦੇ ਰਹਿਣ ਵਾਲੇ ਸਨ। ਫ਼ੇਰੀ ਦਾ ਕੰਮ ਕਰਦੇ

ਕੀਰਤਪੁਰ ਪੁਜੇ। ਭਾਈ ਭਗਤੂ ਜੀ ਦੀ ਸੰਗਤ ਕਰਕੇ ਸਿੱਖ ਬਣੇ। ਕੀਰਤਪੁਰ ਆਪ ਲੰਗਰ ਦੀ ਸੇਵਾ ਕਰਦੇ ਸਨ। ਫੇਰੂ ਦਾ ਲੰਗਰ ਮਸ਼ਹੂਰ ਸੀ। ਆਪ ਨੇ ੧੨ ਸਾਲ ਲੰਗਰ ਦੀ ਸੇਵਾ ਕੀਤੀ, ਉਪ੍ਰੰਤ ਲੰਮੇ ਦੇਸ, ਕਸੂਰ ਤੇ ਚੂਨੀਆਂ ਦੇ ਇਲਾਕੇ ਦੇ ਮਸੰਦ ਨੀਯਤ ਕੀਤੇ ਗਏ।

ਇਕ ਦਿਨ ਇਕ ਸਿੱਖ ਭਾਈ ਫੇਰੂ ਦੀ ਜੇ ਲੰਗਰ ਵਿਚ ਆਇਆ, ਉਸ ਨੂੰ ਲਾਂਗਰੀ ਨੇ ਪ੍ਰਸ਼ਾਦਾ ਨਾ ਦਿਤਾ ਤੇ ਸੰਬੰਧੀਆਂ ਨੂੰ ਛਕਾ ਦਿਤਾ। ਸਿੱਖ ਨੇ ਕਿਹਾ, "ਫੇਰੂ ਦਾ ਲੰਗਰ ਕਾਣਾ।" ਇਹ ਬਚਨ ਸੁਣ ਕੇ ਭਾਈ ਸਾਹਿਬ ਨੇ ਕਿਹਾ, "ਮੈਂ ਕਾਣਾ ਹੋ ਜਾਵਾਂ, ਲੰਗਰ ਗੁਰੂ ਕਾ ਹੈ। ਇਹ ਕਿਉਂ ਕਾਣਾ ਹੋਵੇ ?" ਇਹ ਆਖ ਕੇ ਆਪ ਨੇ ਸਿੱਖ ਦੀ ਬੜੀ ਸੇਵਾ ਕੀਤੀ।

ਦਸਮ ਪਾਤਸ਼ਾਹ ਨੇ ਜਦ ਸਾਰੇ ਮਸੰਦ ਪਕੜ ਮੰਗਵਾਏ, ਤਦ ਭਾਈ ਫੇਰੂ ਸਾਹਿਬ ਵੀ ਪਕੜੇ ਹੋਏ ਆਏ। ਆਪ ਨੇ ਆਪਣੀ ਦਾਹੜੀ ਹੱਥ ਵਿਚ ਪਕੜੀ ਹੋਈ ਸੀ। ਸਚਾ ਪ੍ਰੇਮ, ਸਿਦਕ ਤੇ ਨਿਮਰਤਾ ਦੇਖ ਕੇ ਦਸਮ ਪਾਤਸ਼ਾਹ ਨੇ ਆਪ ਨੂੰ ਆਦਰ ਦਿਤਾ। ਅੱਧੀ ਦਸਤਾਰ, ਨਗਾਰਾ ਤੇ ਨਿਸ਼ਾਨ ਬਖਸ਼ ਕੇ '**ਸੰਗਤ ਸਾਹਿਬ ਭਾਈ ਫੇਰੂ ਸੱਚੀ ਦਾਹੜੀ**' ਦਾ ਖਿਤਾਬ ਦਿਤਾ ਸਿੱਖ ਰਾਜ ਸਮੇਂ ਸੰਤੋਖ ਦਾਸ ਤੇ ਪ੍ਰੀਤਮ ਦਾਸ ਜੀ ਉਦਾਸੀ ਹੋਏ ਹਨ, ਜਿਨ੍ਹਾਂ ਨੇ ਅੰਮ੍ਰਿਤ ਸਰੋਵਰ ਦੀ ਹੰਸਲੀ ਦੀ ਸੇਵਾ ਕੀਤੀ ਹੈ। ਇਹ ਭਾਈ ਫੇਰੂ ਜੀ ਦੀ ਸ਼ਾਖ ਦੇ ਸਾਧੂ ਸਨ।

**ਗੁਰੂ ਸਾਹਿਬ ਦੀ ਤਾਲੀਮ** :—ਹੁਣ ਅਸੀਂ ਗੁਰੂ ਸਾਹਿਬ ਜੀ ਦੇ ਜੀਵਨ ਵਿਚੋਂ ਕੁਝ ਸਾਖੀਆਂ ਵਰਨਣ ਕਰਦੇ ਹਾਂ। ਜਿਹਨਾਂ ਤੋਂ ਸਤਿਗੁਰੂ ਜੀ ਦੀ ਤਾਲੀਮ ਦਾ ਪਤਾ ਲਗਦਾ ਹੈ।

**ਗਰੀਬਾਂ ਨਾਲ ਨੇੜੇ ਦੀ ਸਾਂਝ** :—ਇਕ ਵਾਰੀ ਮਾਲਵੇ ਦੀ ਇਕ ਗਰੀਬ ਮਾਈ ਆਪਣੇ ਇਲਾਕੇ ਦੀ ਸੰਗਤ ਨਾਲ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ। ਮਾਈ, ਗੁਰੂ ਹਰਿ ਰਾਇ ਸਾਹਿਬ ਵਾਸਤੇ ਖੱਦਰ ਦੀ ਇਕ ਚਾਦਰ ਲਿਆਈ ਅਤੇ ਉਹਨਾਂ ਨੂੰ ਛਕਾਣ ਵਾਸਤੇ ਘਰੋਂ ਰੋਟੀਆਂ ਭੀ ਪਕਾ ਲਿਆਈ। ਪਰ ਗੁਰੂ ਦੇ ਦਰਬਾਰ ਦੀ ਮਹਿਮਾਂ ਵੇਖ ਕੇ, ਮਾਈ ਆਪਣੀਆਂ ਗਰੀਬੀ ਦਾਅਵੇ ਦੀਆਂ ਉਹ ਭੇਟਾ ਪੇਸ਼ ਕਰਨ ਤੋਂ ਝੱਕ ਗਈ। ਸਗੋਂ, ਦੀਵਾਨ ਤੋਂ ਦੁਰੇਡੀ ਹੀ ਖਲੋਤੀ ਰਹੀ, ਅਤੇ ਦਿਲ ਵਿਚ ਅਰਾਧਨਾ ਕਰਦੀ ਰਹੀ ਕਿ ਮੇਰੀ ਗਰੀਬਣੀ ਦੀ ਰੋਟੀ ਤੇ ਚਾਦਰ ਕਬੂਲ ਕਰੋ। ਗੁਰੂ ਹਰਿ ਰਾਇ ਸਾਹਿਬ ਲੋਢੇ ਪਹਿਰ ਦੀ ਸੈਰ ਵੇਲੇ ਉਚੇਚੇ ਉਸ ਪਾਸੇ ਵਲ ਚਲ ਪਏ, ਤੇ ਮਾਈ ਕੋਲ ਪਹੁੰਚ ਕੇ ਆਪੇ ਹੀ ਦੋਵੇਂ ਚੀਜ਼ਾਂ ਮੰਗ ਲਈਆਂ।

**ਗੁਰਬਾਣੀ ਵਾਸਤੇ ਸਤਿਕਾਰ ਤੇ ਸ਼ਰਧਾ** : ਗੁਰੂ ਜੀ ਨੇ ਗੁਰਬਾਣੀ ਦਾ ਬੜਾ ਸਤਿਕਾਰ ਕੀਤਾ ਹੈ ਤੇ ਸਿੱਖਾਂ ਨੂੰ ਸਿਖਾਇਆ ਹੈ। ਇਕ ਵੇਰ ਕਿਤੋਂ ਸੰਗਤ ਸ਼ਬਦ ਪੜ੍ਹਦੀ ਆ ਰਹੀ ਸੀ। ਆਪ ਸਿੰਘਾਸਨ ਉਤੇ ਬਿਰਾਜਮਾਨ ਸਨ। ਸ਼ਬਦ ਦੀ ਅਵਾਜ਼ ਸੁਣਦਿਆਂ ਸ਼ੀਘਰ ਹੀ ਉਠ ਪਏ, ਆਪ ਨੂੰ ਚੋਟ ਭੀ ਲੱਗੀ। ਆਪ ਨੇ ਫੁਰਮਾਇਆ, "ਜਦ ਕੀਰਤਨ ਦੀ ਅਵਾਜ਼ ਕੰਨੀ ਪਵੇ, ਉਸ ਦਾ ਸਤਿਕਾਰ ਕਰਨਾ ਚਾਹੀਦਾ ਹੈ।" ਇਕ ਵਾਰ ਸਿੱਖਾਂ ਨੇ ਪ੍ਰਸ਼ਨ ਕੀਤਾ :—

**ਪਾਠ ਕਰਹਿ ਹਮ ਨਿਤ ਗੁਰਬਾਣੀ।**
**ਅਰਥ ਪ੍ਰਮਾਰਥ ਕਛੂ ਨ ਜਾਣੀ।**
**ਜੋ ਮਾਰਗ ਗੁਰ ਸ਼ਬਦ ਬਤਾਇਵ।**
**ਸੋ ਹਮ ਤੇ ਨਹਿ ਜਾਤ ਕਮਾਇਵ।** (ਗੁ:ਪ੍ਰ:ਸੂ:)

ਭਾਵ ਇਹ ਸੀ ਕਿ ਜੋ ਕੁਝ ਬਾਣੀ ਵਿਚ ਲਿਖਿਆ ਹੈ, ਉਸ ਉਤੇ ਅਮਲ ਨਹੀਂ ਕਰ ਸਕਦੇ ਤਾਂ ਰੋਜ਼ਾਨਾ ਪਾਠ ਕਰਨ ਦਾ ਕੀ ਲਾਭ ? ਗੁਰੂ ਜੀ ਨੇ ਫੁਰਮਾਇਆ, "ਇਸ ਪ੍ਰਸ਼ਨ ਦਾ ਕੱਲ ਉੱਤਰ ਦਿਆਂਗੇ। ਦੂਸਰੇ ਦਿਨ ਸ਼ਿਕਾਰ ਨੂੰ ਗਏ। ਰਾਹ ਵਿਚ ਇਕ ਘਿਉ ਵਾਲੇ ਬਰਤਨ ਦੀ ਟੁਟੀ ਠੀਕਰੀ ਪਈ ਹੋਈ ਸੀ, ਉਸ ਨੂੰ ਉਠਾ ਕੇ ਬਚਨ ਕੀਤਾ :—

**'ਰਹੀ ਚਿਕਨਤਾ ਠੀਕਰ ਮਾਹਿ।**
**ਤਿਉ ਬਾਨੀ ਗੁਨ ਰਹੈ ਮਨ ਮਾਹਿ।'**

**ਭਾਈ ਗਉਰੇ ਨੂੰ ਬਖਸ਼ਣਾ** :—ਮਾਲਵੇ ਦੇ ਮਸੰਦ ਭਾਈ ਭਗਤੂ ਦੇ ਦੋ ਪੁੱਤਰ ਸਨ—ਭਾਈ ਗਉਰਾ ਤੇ ਭਾਈ ਜੀਊਣ। ਭਾਈ ਭਗਤੂ ਦੀ ਵਹੁਟੀ ਚਲਾਣਾ ਕਰ ਗਈ, ਤਾਂ ਉਸ ਨੇ ਦੂਜੀ ਸ਼ਾਦੀ ਕਰ ਲਈ। ਜਦੋਂ ਪਹਿਲੀ ਵਾਰੀ ਕੀਰਤਪੁਰ ਤੋਂ ਚੱਲ ਕੇ ਸਤਿਗੁਰੂ ਜੀ ਕਰਤਾਰਪੁਰ ਆਏ, ਭਾਈ ਭਗਤੂ ਭੀ ਇਥੇ ਦਰਸ਼ਨ ਕਰਨ ਲਈ ਆਇਆ, ਤੇ ਇਥੇ ਹੀ ਬੀਮਾਰ ਹੋ ਕੇ ਚਲਾਣਾ ਕਰ ਗਿਆ। ਸਤਿਗੁਰੂ ਜੀ ਦੀ ਸੇਵਾ ਵਿਚ ਰਹਿਣ ਵਾਲੇ ਇਕ ਸਿੱਖ ਭਾਈ ਜੱਸੇ ਨੇ ਉਸ ਵਿਧਵਾ ਨਾਲ ਵਿਆਹ ਕਰਨ ਦਾ ਖ਼ਿਆਲ ਪਰਗਟ ਕੀਤਾ, ਪਰ ਉਸ ਲੜਕੀ ਨੂੰ ਇਹ ਗੱਲ ਪਸੰਦ ਨਾ ਆਈ। ਭਾਈ ਭਗਤੂ ਦਾ ਵੱਡਾ ਲੜਕਾ ਭਾਈ ਗਉਰਾ ਬਠਿੰਡੇ ਦੇ ਇਲਾਕੇ ਵਿਚ ਇਕ ਮੰਨਿਆ-ਪਰਮੰਨਿਆ ਆਦਮੀ ਸੀ, ਵਿਧਵਾ ਲੜਕੀ ਆਪਣੇ ਉਸ

ਪੁੱਤਰ ਪਾਸ ਚਲੀ ਗਈ। ਜਦੋਂ ਗਉਰੇ ਨੂੰ ਇਹ ਪਤਾ ਲਗਾ ਕਿ ਜੱਸਾ ਉਸ ਦੀ ਵਿਧਵਾ ਮਾਂ ਨਾਲ ਸ਼ਾਦੀ ਕਰਨਾ ਚਾਹੁੰਦਾ ਸੀ, ਤਾਂ ਉਸ ਨੂੰ ਇਸ ਵਿਚ ਆਪਣੀ ਬੜੀ ਹੇਠੀ ਜਾਪੀ। ਜਿਨ੍ਹੀਂ ਦਿਨ੍ਹੀਂ ਗੁਰੂ ਹਰਿ ਰਾਇ ਸਾਹਿਬ ਮਾਲਵੇ ਵਿਚ ਵਿਚਰਦੇ ਹੋਏ ਭਾਈ ਭਗਤੂ ਦੇ ਪਿੰਡ ਬਿੰਝੂ-ਕੇ ਗਏ ਸਨ, ਤਦੋਂ ਭਾਈ ਗਉਰੇ ਨੇ ਭਾਈ ਜੱਸੇ ਨੂੰ ਕਤਲ ਕਰਾ ਦਿਤਾ। ਸਤਿਗੁਰੂ ਜੀ ਨੂੰ ਗਉਰੇ ਦੀ ਇਹ ਕਰਤੂਤ ਪਸੰਦ ਨਾ ਆਈ। ਉਹ ਭੀ ਕੀਤੇ ਉਤੇ ਬੜਾ ਪਰੇਸ਼ਾਨ ਹੋਇਆ, ਅਤੇ ਭੁੱਲ ਬਖਸ਼ਾਣ ਲਈ ਮੌਕਾ ਲੱਭਣ ਲੱਗਾ। ਗੁਰੂ ਜੀ ਕੀਰਤਪੁਰ ਨੂੰ ਵਾਪਸ ਮੁੜੇ, ਤਾਂ ਗਉਰਾ ਭੀ ਆਪਣੇ ਸਾਥੀਆਂ ਸਮੇਤ ਦੋ ਤਿੰਨ ਮੀਲਾਂ ਦੀ ਵਿਥ ਤੇ ਪਿੱਛੇ ਪਿੱਛੇ ਰਿਹਾ। ਕੀਰਤਪੁਰ ਆ ਕੇ ਸਤਿਗੁਰੂ ਜੀ ਦੇ ਘੋੜਿਆਂ ਵਾਸਤੇ ਘਾਹ ਕੁਤਰਾ ਕੇ ਭੇਜਦਾ ਰਿਹਾ ਬਾਬਾ ਧੀਰ ਮਲ ਦੇ ਲੜਕੇ ਦੀ ਸ਼ਾਦੀ ਤੇ ਗੁਰੂ ਸਾਹਿਬ ਫਿਰ ਕਰਤਾਰਪੁਰ ਆਏ। ਗਉਰਾ ਭੀ ਸਾਥੀਆਂ ਸਮੇਤ ਪਿੱਛੇ ਪਿੱਛੇ ਆਇਆ। ਸਤਿਗੁਰੂ ਜੀ ਸਤਲੁਜ ਦਾ ਪੱਤਣ ਲੰਘ ਕੇ ਉਰਾਰ ਆ ਗਏ। ਪਰਵਾਰ ਅਜੇ ਪਿੱਛੇ ਹੀ ਸੀ। ਇਧਰੋਂ ਮੁਖ਼ਲਸ ਖ਼ਾਂ ਦਾ ਪੁੱਤਰ ਮੁਹੰਮਦਯਾਰ ਖ਼ਾਂ ਕੁਝ ਸਵਾਰਾਂ ਸਮੇਤ ਦਿੱਲੀ ਨੂੰ ਜਾ ਰਿਹਾ ਸੀ। ਮੁਖ਼ਲਸ ਖ਼ਾਂ ਲੋਹਗੜ੍ਹ ਵਾਲੇ ਜੰਗ ਵਿਚ ਗੁਰੂ ਹਰਿ ਗੋਬਿੰਦ ਸਾਹਿਬ ਦੇ ਹੱਥੋਂ ਮਾਰਿਆ ਗਿਆ ਸੀ। ਜਦੋਂ ਮੁਹੰਮਦਯਾਰ ਖ਼ਾਂ ਨੂੰ ਪਤਾ ਲੱਗਾ ਕਿ ਗੁਰੂ ਹਰਿ ਰਾਇ ਸਾਹਿਬ ਦੇ ਪਰਵਾਰ ਦਾ ਡੇਰਾ ਜਾ ਰਿਹਾ ਹੈ ਤਾਂ ਪਿਉ ਦੀ ਮੌਤ ਵਾਲਾ ਵੈਰ ਉਸ ਅੰਦਰ ਜਾਗ ਪਿਆ। ਡੇਰੇ ਤੇ ਹੱਲਾ ਕਰਾ ਦਿੱਤਾ। ਪਰ ਭਾਈ ਗਉਰਾ ਜੋ ਅਜੇ ਭੀ ਭੁੱਲ ਬਖ਼ਸ਼ਾਣ ਦੀ ਖ਼ਾਤਰ ਪਿਛੇ ਪਿਛੇ ਹੀ ਆ ਰਿਹਾ ਸੀ, ਸਾਥੀਆਂ ਸਮੇਤ ਮੁਹੰਮਦਯਾਰ ਖਾਂ ਦੇ ਮੁਕਾਬਲੇ ਉਤੇ ਆ ਅੜਿਆ। ਦੋਹਾਂ ਪਾਸਿਆਂ ਵਲੋਂ ਚੰਗੇ ਕਰਾਰੇ ਹੱਥ ਦਿਖਾਏ ਗਏ। ਇਤਨੇ ਨੂੰ ਉਤੋਂ ਰਾਤ ਹੋ ਗਈ, ਤੇ ਮੁਹੰਮਦਯਾਰ ਖਾਂ ਟਾਕਰਾ ਛੱਡ ਕੇ ਸਤਲੁਜੋਂ ਪਾਰ ਲੰਘ ਗਿਆ।

ਭਾਈ ਗਉਰੇ ਦੀ ਇਸ ਕੁਰਬਾਨੀ ਦੀ ਖ਼ਬਰ ਗੁਰੂ ਹਰਿ ਰਾਇ ਸਾਹਿਬ ਨੂੰ ਮਿਲੀ, ਉਹਨਾਂ ਗਉਰੇ ਨੂੰ ਸੱਦ ਭੇਜਿਆ, ਅਤੇ ਉਸ ਦੀ ਪਹਿਲੀ ਭੁੱਲ ਬਖਸ਼ ਦਿਤੀ। ਗਉਰਾ ਸਤਿਗੁਰੂ ਜੀ ਦੀ ਪ੍ਰਸੰਨਤਾ ਲੈ ਕੇ ਬਠਿੰਡੇ ਨੂੰ ਵਾਪਸ ਆ ਗਿਆ।

**ਹੱਕ ਦੀ ਕਮਾਈ** :—ਸਿੱਖ ਧਰਮ ਇਸ ਗੱਲ ਉਤੇ ਬੜਾ ਜ਼ੋਰ ਦੇਂਦਾ ਹੈ ਕਿ ਹਰੇਕ ਮਨੁੱਖ ਆਪਣੀ ਰੋਜ਼ੀ ਆਪ ਕਮਾਏ ਅਤੇ ਈਮਾਨਦਾਰੀ ਦੀ ਮਿਹਨਤ ਨਾਲ ਕਮਾਏ। ਫਿਰ ਉਸ ਕਮਾਈ ਵਿਚੋਂ ਉਹਨਾਂ ਦੀ ਸੇਵਾ ਸਹਾਇਤਾ ਕਰੇ, ਜੋ ਕਿਸੇ ਕਾਰਨ ਆਪ ਕਮਾਣ ਜੋਗੇ ਨਹੀਂ ਰਹੇ। ਸਿਰਫ ਇਹੋ ਜਿਹੇ ਜੀਵਨ ਵਾਲੇ ਬੰਦਿਆਂ ਨੇ ਹੀ ਜ਼ਿੰਦਗੀ ਦਾ ਸਹੀ ਰਸਤਾ ਲੱਭਾ ਹੈ।

ਗੁਰੂ ਹਰਿ ਰਾਇ ਸਾਹਿਬ ਦਾ ਇਕ ਸਿੱਖ ਸੀ। ਉਸ ਦਾ ਨਾਮ ਸੀ ਪੁੰਗਰ। ਕੀਰਤਪੁਰ ਦੇ ਨੇੜੇ ਹੀ ਕਿਸੇ ਪਿੰਡ ਵਿਚ ਰਹਿੰਦਾ ਸੀ ਅਤੇ ਵਾਹੀ ਦਾ ਕੰਮ ਕਰਕੇ ਆਪਣਾ ਨਿਰਬਾਹ ਕਰਦਾ ਸੀ। ਸਤਿਗੁਰੂ ਜੀ ਦਾ ਹੱਕ ਦੀ ਕਮਾਈ ਵਾਲਾ ਉਪਦੇਸ਼ ਉਹ ਚੰਗੀ ਤਰ੍ਹਾਂ ਆਪਣੇ ਰੋਜ਼ਾਨਾ ਕਾਰ-ਵਿਹਾਰ ਵਿਚ ਕਮਾ ਰਿਹਾ ਸੀ। ਪੁੰਗਰ ਭਾਵੇਂ ਗਰੀਬ ਹੀ ਸੀ, ਪਰ ਉਸ ਥੋੜ੍ਹੀ ਕਮਾਈ ਵਿਚੋਂ ਭੀ ਉਹ ਆਏ ਗਏ ਪਰਦੇਸੀ ਦੀ ਖਿੜੇ-ਮੱਥੇ ਵਿਤ ਅਨੁਸਾਰ ਸੇਵਾ ਕਰਦਾ ਸੀ। ਇਕ ਵਾਰੀ ਇਕ ਸੰਨਿਆਸੀ ਉਸ ਪਿੰਡ ਆ ਗਿਆ। ਪਿੰਡ ਦੇ ਲੋਕਾਂ ਨੇ ਆਪਣੇ ਨਿੱਤ ਦੇ ਰਵਈਏ ਅਨੁਸਾਰ ਉਸ ਨੂੰ ਭਾਈ ਪੁੰਗਰ ਵਲ ਭੇਜ ਦਿਤਾ। ਪੁੰਗਰ ਨੇ ਸੇਵਾ ਕੀਤੀ। ਸੰਨਿਆਸੀ ਨੂੰ ਉਸ ਦੀ ਗਰੀਬੀ ਉਤੇ ਤਰਸ ਆਇਆ। ਉਸ ਦੇ ਕੋਲ ਰਸਾਇਣ ਦੀ ਡੱਬੀ ਸੀ, ਜਿਸ ਨਾਲ ਸੋਨਾ ਬਣਾਇਆ ਜਾ ਸਕਦਾ ਸੀ। ਪੁੰਗਰ ਨੂੰ ਸੰਨਿਆਸੀ ਨੇ ਉਸ ਰਸਾਇਣ ਦੀ ਸਿਫ਼ਤ ਸੁਣਾਈ ਤੇ ਆਖਣ ਲੱਗਾ, ਇਹ ਡੱਬੀ ਤੂੰ ਰੱਖ ਲੈ, ਇਸ ਨਾਲ ਤੂੰ ਆਪ ਭੀ ਸੌਖਾ ਹੋ ਜਾਏਂਗਾ, ਤੇ ਆਏ ਗਏ ਪ੍ਰਦੇਸੀ ਦੀ ਸੇਵਾ ਮਨ ਦੀ ਰੀਝ ਨਾਲ ਕਰ ਸਕੇਂਗਾ। ਪਰ ਭਾਈ ਪੁੰਗਰ ਨੇ ਉਹ ਰਸਾਇਣ ਲੈਣੋਂ ਇਨਕਾਰ ਕਰ ਦਿੱਤਾ। ਉੱਤਰ ਦਿੱਤਾ ਕਿ ਮੁਫ਼ਤ ਦਾ ਆਇਆ ਮਾਲ ਸਦਾ ਇੱਲਤਾਂ ਪੈਦਾ ਕਰਦਾ ਹੈ, ਜੁਗਤ ਨਾਲ ਸਿਰਫ ਉਹੀ ਧਨ ਵਰਤ ਸਕੀਦਾ ਹੈ ਜੋ ਆਪਣੀ ਈਮਾਨਦਾਰੀ ਦੀ ਮਿਹਨਤ ਨਾਲ ਕਮਾਈਏ।

Ri(v)E

# ਸਾਕਤ ਨਰ ਪ੍ਰਾਨੀ ਸਦ ਭੂਖੇ

—ਡਾ: ਪਰਮਜੀਤ ਕੌਰ, ਯਮੁਨਾਨਗਰ

ਮਨੁੱਖ ਸਮਾਜਿਕ ਪ੍ਰਾਣੀ ਹੈ। ਸਮਾਜ ਵਿੱਚ ਵਿਚਰਦੇ ਹੋਏ ਉਹ ਧਨ, ਮਾਣ ਆਦਿਕ ਪ੍ਰਾਪਤ ਕਰਨਾ ਚਾਹੁੰਦਾ ਹੈ। ਪਰਮਾਤਮਾ ਨਾਲ ਜੁੜੇ ਹੋਏ ਮਨੁੱਖ ਲੋਭ ਦੇ ਅਧੀਨ ਹੋ ਕੇ ਧਨ ਆਦਿਕ ਪਦਾਰਥਾਂ ਨੂੰ ਸੰਚਿਤ ਨਹੀਂ ਕਰਦੇ। ਉਹ ਨਿਰਲੇਪ ਰਹਿੰਦੇ ਜੀਵਨ ਨਿਰਬਾਹ ਲਈ ਧਨ, ਮਾਣ ਆਦਿਕ ਅਰਜਿਤ ਕਰਨ ਦਾ ਉੱਦਮ ਕਰਦੇ ਹਨ। ਪਦਾਰਥਾਂ ਦੇ ਰਸ ਉਹਨਾਂ ਨੂੰ ਗਲਤ ਜੀਵਨ ਰਾਹ ਵੱਲ ਨਹੀਂ ਲੈ ਜਾਂਦੇ। ਮਾਇਆ ਦੀ ਭੁੱਖ ਅਤੇ ਭੁੱਖ ਤੋਂ ਪੈਦਾ ਹੋਣ ਵਾਲੇ ਦੁੱਖ ਉਹਨਾਂ ਨੂੰ ਵਿਆਕੁਲ ਨਹੀਂ ਕਰਦੇ—

**ਦੂਖ ਭੂਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ॥**

(ਸਿਰੀ ਰਾਗੁ, ਮ: ੫, ਪੰਨਾ ੪੩)

ਕੀਮਤੀ ਪਦਾਰਥਾਂ ਦਾ ਛਿਨ-ਮਾਤਰ ਅਨੰਦ ਉਹਨਾਂ ਨੂੰ ਨਾਮ-ਰਸ ਦੇ ਅਨੰਦ ਦੇ ਮੁਕਾਬਲੇ ਵਿੱਚ ਤੁੱਛ ਪ੍ਰਤੀਤ ਹੁੰਦਾ ਹੈ, ਉਹ ਸੰਤੋਖੀ ਹੋ ਜਾਂਦੇ ਹਨ। ਪਰ ਜਿਹੜੇ ਮਨੁੱਖ ਦਾਤਾਰ ਕ੍ਰਿਪਾਲੂ ਪਰਮਾਤਮਾ ਨੂੰ ਭੁਲਾ ਕੇ ਉਸਦੀਆਂ ਦਿੱਤੀਆਂ ਦਾਤਾਂ ਦੇ ਚੱਕਰਾਂ ਵਿੱਚ ਹੀ ਫਸ ਕੇ ਰਹਿ ਜਾਂਦੇ ਹਨ, ਉਹ ਮਾਇਆ ਦੇ ਮੋਹ ਵਿੱਚ ਜਕੜੇ ਹੋਏ, ਕਮਜ਼ੋਰ ਜੀਵਨ ਵਾਲੇ, ਪਰਮਾਤਮਾ ਨਾਲੋਂ ਟੁੱਟੇ ਹੋਏ, ਸਾਕਤ ਅਖਵਾਉਂਦੇ ਹਨ—

**ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ,**
**ਤੇ ਸਾਕਤ ਮੂੜ ਨਰ ਕਾਚੇ ॥**

(ਗਉੜੀ ਪੂਰਬੀ, ਮ: ੪, ਪੰਨਾ ੧੬੯)

**ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ,**
**ਤੇ ਸਾਕਤ ਮੂੜ ਦਿਵਾਨੇ ॥**

(ਮ: ੪, ਪੰਨਾ ੧੬੯-੧੭੦)

**ਮੇਰੇ ਮਨ ਨਾਮ ਬਿਨਾ ਜੈ ਦੂਜੇ ਲਾਗੇ,**
**ਤੇ ਸਾਕਤ ਨਰ ਜਮਿ ਘੁਟੀਐ॥**
**ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ,**
**ਮਨ ਤਿਨ ਕੈ ਨਿਕਟਿ ਨ ਭਿਟੀਐ ॥**

(ਗਉੜੀ ਪੂਰਬੀ, ਮ: ੪, ਪੰਨਾ ੧੭੦)

ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ—'**ਜੋ ਧਰਮ ਅਤੇ ਇਖ਼ਲਾਕ ਤੋਂ ਪਤਿਤ, ਅਰੁ ਕਰਤਾਰ ਤੋਂ ਬੇਮੁੱਖ ਹੋ ਕੇ ਵਿਕਾਰਾਂ ਵਿੱਚ ਪ੍ਰਵਿਰਤਦਾ ਹੈ, ਉਸ ਦਾ ਨਾਉਂ ਸਾਕਤ ਹੈ।**'' (ਗੁਰਮਤਿ, ਮਾਰਤੰਡ, ਪੰਨਾ ੧੩੫)

ਪਰਮਾਤਮਾ ਨਾਲੋਂ ਟੁੱਟੇ ਹੋਏ ਸਾਕਤ ਸਦਾ ਮਾਇਆ ਦੇ ਲਾਲਚ ਵਿੱਚ ਹੀ ਫਸੇ ਰਹਿੰਦੇ ਹਨ। ਉਹਨਾਂ ਦੇ ਅੰਦਰ ਦੀ ਮਾਇਆ ਦੀ ਭੁੱਖ ਕਦੇ ਖ਼ਤਮ ਨਹੀਂ ਹੁੰਦੀ, ਸਗੋਂ ਨਿਤਾਪ੍ਰਤੀ ਵਧਦੀ ਜਾਂਦੀ ਹੈ। ਇਹ ਭੁੱਖ ਸਾਕਤ ਅਤੇ ਪਰਮਾਤਮਾ ਦੇ ਵਿਚਕਾਰ ਪਈ ਵਿੱਥ ਨੂੰ ਵੀ ਵਧਾ ਦੇਂਦੀ ਹੈ। ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ—

**ਸਾਕਤ ਨਰ ਪ੍ਰਾਨੀ ਸਦ ਭੂਖੇ,**
**ਨਿਤ ਭੂਖਨ ਭੂਖ ਕਰੀਜੈ ॥**
**ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ,**
**ਲਖ ਕੋਸਨ ਕਉ ਬਿਥਿ ਦੀਜੈ ॥**

(ਰਾਗੁ ਕਲਿਆਨ, ਮ: ੪, ਪੰਨਾ ੧੩੨੩)

ਮਨੁੱਖ ਜਿਸ ਕਾਰਨ ਵੀ ਪਰਮਾਤਮਾ ਨੂੰ ਭੁਲਾ ਕੇ ਵਿਕਾਰਾਂ ਵਿੱਚ ਖਚਤ ਹੁੰਦਾ ਹੈ ਅਤੇ ਅਸੀਮ ਭੁੱਖ ਦਾ ਅਨੁਭਵ ਕਰਦਾ ਹੈ, ਉਹ ਸਭ ਮਾਇਆ ਹੀ ਹੈ—

**ਏਹ ਮਾਇਆ, ਜਿਤੁ ਹਰਿ ਵਿਸਰੈ,**
**ਮੋਹੁ ਉਪਜੈ, ਭਾਉ ਦੂਜਾ ਲਾਇਆ ॥**

(ਰਾਮਕਲੀ, ਮ: ੩, ਅਨੰਦੁ, ਪੰਨਾ ੯੨੧)

ਬਹੁਤੇ ਧਨ ਦੀ ਭੁੱਖ, ਮਾਣ, ਪ੍ਰਸਿੱਧੀ ਜਾਂ ਰੁਤਬੇ ਦੀ ਭੁੱਖ, ਭੌਤਿਕ ਪਦਾਰਥਾਂ ਦੀ ਚਾਹਤ ਇਹ ਸਭ ਮਾਇਆ ਦੇ ਹੀ ਰੂਪ ਹਨ। ਮਾਇਆ ਦੇ ਮੋਹ ਦੇ ਕਾਰਨ ਹੀ ਮਨੁੱਖ ਦੁਰਮਤਿ ਦੇ ਅਸਰ ਹੇਠ ਭਟਕਦਾ ਫਿਰਦਾ ਹੈ। ਮਾਇਆ ਦੇ ਮੋਹ ਦਾ ਜਾਲ ਬੜਾ ਭਿਆਨਕ ਹੈ। ਜੇਕਰ ਮਨੁੱਖ ਇੱਕ ਵਾਰ ਇਸਦੇ ਸ਼ਿਕੰਜੇ ਵਿੱਚ ਫਸ ਜਾਂਦਾ ਹੈ ਤਾਂ ਨਿਕਲਣਾ ਔਖਾ ਹੋ ਜਾਂਦਾ ਹੈ। ਸਾਕਤ ਇਸ ਮਾਇਆ ਨਾਗਿਨ ਦੇ ਜਾਲ ਵਿੱਚ ਖੁਸ਼ੀ-ਖੁਸ਼ੀ ਫਸਦਾ ਚਲਾ ਜਾਂਦਾ ਹੈ। ਜਿਸ ਨੂੰ ਇਸ ਦਾ ਮੋਹ ਡੰਗ ਮਾਰਦਾ ਹੈ ਉਸਦੇ ਅੰਦਰੋਂ ਮਨੁੱਖਤਾ ਨਿਕਲਦੀ ਜਾਂਦੀ ਹੈ। ਐਸਾ ਮਨੁੱਖ ਹੰਕਾਰ ਦਾ ਮਾਰਿਆ ਹੋਇਆ ਸਦਾ ਦੁੱਖ ਹੀ ਭੋਗਦਾ ਹੈ। ਧਨ ਦਾ ਜੋੜਨਾ, ਵਿਸ਼ਿਆਂ ਦਾ ਭੋਗ—ਇਹ ਐਸੇ ਗੇੜ ਹਨ, ਜਿਨ੍ਹਾਂ ਵਿੱਚ ਫਸਿਆ ਹੋਇਆ ਮਨੁੱਖ ਬਾਹਰ ਨਹੀਂ ਨਿਕਲ ਸਕਦਾ। ਮੁੜ-ਮੁੜ ਉੱਥੇ ਹੀ ਭੁਆਟਣੀਆਂ ਲੈਂਦਾ ਰਹਿੰਦਾ ਹੈ। ਦੁਖੀ ਹੁੰਦਾ ਹੈ ਪਰ ਮਾਇਆ ਦੇ ਗੇੜ ਵਿੱਚ ਹੀ ਰਹਿੰਦਾ ਹੈ—

**ਮਾਇਆ ਭੁਇਅੰਗਮੁ ਸਰਪੁ ਹੈ,**
**ਜਗੁ ਘੇਰਿਆ ਬਿਖੁ ਮਾਇ ॥**

(ਸਲੋਕ, ਵਾਰਾਂ ਤੇ ਵਧੀਕ, ਮ: ੩, ਪੰਨਾ ੧੪੧੫)

**ਸਾਕਤ ਮੂੜ ਮਾਇਆ ਕੇ ਬਧਿਕ,**
**ਵਿਚਿ ਮਾਇਆ ਫਿਰਹਿ ਫਿਰੰਦੇ ॥**

ਤ੍ਰਿਸਨਾ ਜਲਤ ਕਿਰਤ ਕੇ ਬਾਧੇ,
ਜਿਉ ਤੇਲੀ ਬਲਦ ਭਵੰਦੇ ॥

(ਬਿਲਾਵਲੁ, ਮ: ੪, ਪੰਨਾ ੮੦੦)

ਕਾਮ, ਕ੍ਰੋਧ, ਨਿੰਦਾ, ਈਰਖਾ ਆਦਿਕ ਇਸ ਮਾਇਆ ਨਾਗਿਨ ਦੇ ਅਨੇਕਾਂ ਵੱਲ ਹਨ। ਇਸਦੀ ਲਪੇਟ ਵਿੱਚੋਂ ਆਤਮਿਕ ਜੀਵਨ ਨੂੰ ਬਚਾਉਣਾ ਬਹੁਤ ਔਖਾ ਹੈ। ਕਸੁੰਭੇ ਦੇ ਫੁੱਲ ਵਰਗੀ ਸ਼ੋਖ-ਰੰਗੀ ਮਾਇਆ ਨੂੰ ਮਨੁੱਖ ਜਿਉਂ-ਜਿਉਂ ਹੱਥ ਪਾਉਂਦਾ ਹੈ, ਤਿਉਂ-ਤਿਉਂ ਉਸਦੇ ਮਨ ਵਿੱਚ ਮਾਇਆ ਦੇ ਮੋਹ ਦੀਆਂ ਲਹਿਰਾਂ ਵਧੀਕ-ਵਧੀਕ ਉੱਠਣੀਆਂ ਸ਼ੁਰੂ ਹੋ ਜਾਂਦੀਆਂ ਹਨ। ਸਾਕਤ ਚਾਹੇ ਜਿੰਨਾ ਧਨ ਇਕੱਠਾ ਕਰ ਲਵੇ, ਪ੍ਰਸਿੱਧੀ, ਮਾਣ ਪ੍ਰਾਪਤ ਕਰ ਲਵੇ, ਰਾਜਨੀਤਿਕ ਜੀਵਨ ਦੀਆਂ ਉਚਾਈਆਂ ਜਿਹੜੀਆਂ ਵੇਖਣ ਵਿੱਚ ਦੁਰਲਭ ਤੇ ਸੋਹਣੀਆਂ ਲੱਗਦੀਆਂ ਹਨ, ਪ੍ਰਾਪਤ ਕਰ ਲਵੇ ਪਰ ਉਹ ਕਦੇ ਰੱਜਦਾ ਨਹੀਂ, ਉਸਦੇ ਮਨ ਦੀ ਹੋਰ ਪ੍ਰਾਪਤੀ ਦੀ ਲਾਲਸਾ ਖ਼ਤਮ ਨਹੀਂ ਹੁੰਦੀ। ਉਸਦੇ ਅੰਦਰ ਦੀ ਭੁੱਖ ਬਣੀ ਹੀ ਰਹਿੰਦੀ ਹੈ–

ਬਿਖੈ ਠਗਉਰੀ ਜਿਨਿ ਜਿਨਿ ਖਾਈ ॥
ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥

(ਗਉੜੀ, ਮ: ੫, ਪੰਨਾ ੧੯੯)

ਤੀਨਿ ਭਵਨ ਕੀ ਲਖਮੀ ਜੋਰੀ,
ਬੂਝਤ ਨਾਹੀ ਲਹਰੇ ॥
ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ,
ਫਿਰਤੋ ਪਹਰੇ ਪਹਰੇ ॥੨॥
ਅਨਿਕ ਬਿਲਾਸ ਕਰਤ ਮਨ ਮੋਹਨ,
ਪੂਰਨ ਹੋਤ ਨ ਕਾਮਾ ॥
ਜਲਤੋ ਜਲਤੋ ਕਬਹੂ ਨ ਬੂਝਤ,
ਸਗਲ ਬ੍ਰਿਥੇ ਬਿਨੁ ਨਾਮਾ ॥

(ਗਉੜੀ ਮਾਲਾ, ਮ: ੫, ਪੰਨਾ ੨੧੫)

ਤ੍ਰਿਸ਼ਨਾ ਦੀ ਭੁੱਖ ਦੀ ਅੱਗ ਮਨੁੱਖ ਨੂੰ ਅੰਦਰ ਤੱਕ ਸਾੜ ਦੇਂਦੀ ਹੈ। ਇਹ ਅੱਗ ਲੁਕਵੀਂ ਹੁੰਦੀ ਹੈ, ਜਿਹੜੀ ਉਪਰੋਂ ਵੇਖੀ ਨਹੀਂ ਜਾ ਸਕਦੀ। ਉਪਰੋਂ ਤਾਂ ਮਾਇਆਧਾਰੀ ਮਨੁੱਖ ਬੜਾ ਸੁਖੀ ਲੱਗਦਾ ਹੈ ਪਰ ਸਾਕਤ ਦਾ ਮਨ ਕਦੇ ਵੀ ਸੁਖੀ ਅਤੇ ਸ਼ਾਂਤ ਨਹੀਂ ਹੁੰਦਾ। ਗੁਰਵਾਕ ਹਨ–

ਗੁਹਜ ਪਾਵਕੋ ਬਹੁਤੁ ਪ੍ਰਜਾਰੈ,
ਮੋ ਕਉ ਸਤਿਗੁਰਿ ਦੀਓ ਹੈ ਬਤਾਇ ॥

(ਗੂਜਰੀ, ਮ: ੫, ਪੰਨਾ ੫੦੦)

ਅੰਤਰਿ ਚਿੰਤਾ ਨੈਣੀ ਸੁਖੀ,
ਮੂਲਿ ਨ ਉਤਰੈ ਭੁਖ ॥
ਨਾਨਕ ਸਚੇ ਨਾਮ ਬਿਨੁ,
ਕਿਸੈ ਨ ਲਥੋ ਦੁਖੁ ॥

(ਗਉੜੀ ਕੀ ਵਾਰ, ਸਲੋਕ, ਮ: ੫, ਪੰਨਾ ੩੧੯)

ਪਰਮਾਤਮਾ ਨੂੰ ਵਿਸਾਰ ਦੇਣ ਵਾਲਾ ਸਾਕਤ ਮਨੁੱਖ ਇਸ ਲਈ ਦੁਖੀ ਨਹੀਂ ਰਹਿੰਦਾ ਜਾਂ ਦੌੜ-ਭੱਜ ਨਹੀਂ ਕਰਦਾ ਕਿ ਉਸ ਕੋਲ ਧਨ, ਮਾਣ ਆਦਿਕ ਥੋੜ੍ਹਾ ਹੈ ਜਾਂ ਨਹੀਂ ਹੈ, ਉਹ ਤਾਂ ਸਿਰਫ ਇਸ ਲਈ ਪ੍ਰੇਸ਼ਾਨ ਰਹਿੰਦਾ ਹੈ ਕਿ ਦੂਸਰਿਆਂ ਕੋਲ ਉਸ ਨਾਲੋਂ ਵੱਧ ਹੈ। ਇਸ ਈਰਖਾ ਅਤੇ ਸਾੜੇ ਦੇ ਕਾਰਣ ਥਾਂ-ਥਾਂ ਤੇ ਭਟਕਦਾ ਫਿਰਦਾ ਹੈ। ਉਸਦੇ ਮਨ ਦੀ ਦਸ਼ਾ ਇੱਕ ਕੁੱਤੇ ਵਰਗੀ ਹੋ ਜਾਂਦੀ ਹੈ। ਆਪਣੀ ਅਸੀਮ ਭੁੱਖ ਦੇ ਅਧੀਨ ਭੱਖ-ਅਭੱਖ, ਯੋਗ-ਅਯੋਗ ਸਭ ਥਾਂ ਹੱਥ ਪਾ ਲੈਂਦਾ ਹੈ। ਪ੍ਰਾਪਤੀ ਦੀ ਅੰਨ੍ਹੀ ਦੌੜ ਉਸਨੂੰ ਕੁਝ ਸੋਚਣ ਹੀ ਨਹੀਂ ਦੇਂਦੀ। ਪ੍ਰਾਪਤੀ ਦਾ ਨਸ਼ਾ ਬਿਬੇਕ ਸ਼ਕਤੀ ਤੇ ਹਾਵੀ ਰਹਿੰਦਾ ਹੈ। ਪਰਾਏ ਘਰ ਤੱਕਣ ਦੀ ਭੈੜੀ ਆਦਤ ਪੈ ਜਾਵੇ ਤਾਂ ਆਚਰਣ ਭ੍ਰਿਸ਼ਟ ਹੋ ਜਾਂਦਾ ਹੈ। ਭਲੇ-ਬੁਰੇ ਦੀ ਕੋਈ ਸ਼ਰਮ ਨਹੀਂ ਰਹਿ ਜਾਂਦੀ। ਸਾਕਤ ਆਪਣੇ ਸੁਆਰਥ ਲਈ ਕਿਸੇ ਦਾ ਵੀ ਬੁਰਾ ਸੋਚ ਸਕਦਾ ਹੈ, ਕਿਸੇ ਨੂੰ ਵੀ ਦੁੱਖ ਪਹੁੰਚਾ ਸਕਦਾ ਹੈ। ਉਸਦਾ ਮਨ ਟਿਕਾਉ ਵਿੱਚ ਨਹੀਂ ਰਹਿੰਦਾ, ਔਗੁਣ ਵੱਧਦੇ ਜਾਂਦੇ ਹਨ। ਗੁਰਵਾਕ ਹਨ–

ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥
ਕਾਮ ਕ੍ਰੋਧ ਮਦਿ ਬਿਆਪਿਆ,
ਫਿਰਿ ਫਿਰਿ ਜੋਨੀ ਪਾਇ॥

(ਸਿਰੀ ਰਾਗੁ, ਮ: ੫, ਪੰਨਾ ੫੦)

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥
ਕੋਟਿ ਜੋਰੇ, ਲਾਖ ਕ੍ਰੋਰੇ, ਮਨੁ ਨ ਹੋਰੇ ॥
ਪਰੈ ਪਰੈ ਹੀ ਕਉ ਲੁਝੀ ਹੇ ॥੧॥
ਸੁੰਦਰ ਨਾਰੀ ਅਨਿਕ ਪਰਕਾਰੀ, ਪਰਗ੍ਰਿਹ ਬਿਕਾਰੀ॥
ਬੁਰਾ ਭਲਾ ਨਹੀ ਸੁਝੀ ਹੇ ॥੨॥
ਅਨਿਕ ਬੰਧਨ ਮਾਇਆ, ਭਰਮਤੁ ਭਰਮਾਇਆ,
ਗੁਣ ਨਿਧਿ ਨਹੀ ਗਾਇਆ ॥
ਮਨ ਬਿਖੈ ਹੀ ਮਹਿ ਲੁਝੀ ਹੇ॥

(ਰਾਗੁ ਗਉੜੀ, ਮ: ੫, ਪੰਨਾ ੨੧੩)

ਕਬਹੂ ਜੀਅੜਾ ਊਭਿ ਚੜਤੁ ਹੈ,
ਕਬਹੂ ਜਾਇ ਪਇਆਲੇ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ॥

(ਰਾਮਕਲੀ, ਮ: ੧, ਪੰਨਾ ੮੭੬)

ਮਨ ਚੰਚਲ ਹੈ, ਉਹ ਦੌੜਦਾ ਹੈ। ਇਹ ਦੌੜ ਮਨ ਦੀ ਮੈਲ ਦੀ ਪ੍ਰਤੀਕ ਹੈ, ਦੁਰਮਤਿ ਦਾ ਸੰਕੇਤ ਹੈ। ਚਿਤ ਦੀ ਖਿੰਡਾਉ ਅਵਸਥਾ ਹੈ ਜਿਹੜੀ ਵਿਕਾਰਾਂ ਵੱਲ ਲੈ ਜਾਂਦੀ ਹੈ। ਇਸ ਦੌੜ-ਭੱਜ ਵਿੱਚ ਆਤਮਿਕ ਜੀਵਨ ਦਾ ਰਸਤਾ ਭੁੱਲ ਜਾਂਦਾ ਹੈ। ਜਿਉਂ-ਜਿਉਂ ਤ੍ਰਿਸ਼ਨਾ, ਭੁੱਖ ਵਧਦੀ ਹੈ, ਦੌੜ-ਭੱਜ ਵੀ ਵਧਦੀ ਜਾਂਦੀ ਹੈ। ਦੁੱਖ, ਤਕਲੀਫ਼, ਸ਼ਰੀਰਕ ਅਤੇ ਮਾਨਸਿਕ ਰੋਗ ਵੀ ਵੱਧਦੇ ਜਾਂਦੇ ਹਨ। ਬਾਬਾ ਫਰੀਦ ਜੀ ਨੇ ਇਸ ਨੂੰ ਵਿਸ਼-ਗੰਦਲਾਂ ਕਿਹਾ ਹੈ—

**ਫਰੀਦਾ ਏ ਵਿਸੁ ਗੰਦਲਾ,**
**ਧਰੀਆਂ ਖੰਡੁ ਲਿਵਾੜਿ ॥**
**ਇਕਿ ਰਾਹੇਦੇ ਰਹਿ ਗਏ,**
**ਇਕਿ ਰਾਧੀ ਗਏ ਉਜਾੜਿ ॥੩੭॥**

(ਸਲੋਕ, ਫਰੀਦ ਜੀ, ਪੰਨਾ ੧੩੭੯)

ਸਾਕਤ ਸਦਾ ਕੂੜ ਵਿੱਚ ਹੀ ਲਿਪਤ ਰਹਿੰਦੇ ਹਨ। ਵਿਖਾਵਾ ਮਾਨੋਂ ਜ਼ਿੰਦਗੀ ਦੀ ਮੰਜ਼ਲ ਬਣ ਜਾਂਦਾ ਹੈ। ਸਭ ਕੁੱਝ ਸਿਰਫ਼ ਲੋਕਾਚਾਰ ਲਈ ਕੀਤਾ ਜਾਂਦਾ ਹੈ। ਲੋਭ, ਈਰਖਾ, ਮਾਇਆ ਦੇ ਹੰਕਾਰ ਵਿੱਚ ਆਪਣਾ ਕੀਮਤੀ ਜਨਮ ਵਿਅਰਥ ਗਵਾ ਦੇਂਦਾ ਹੈ। ਇਸ ਦਾ ਉਸਨੂੰ ਅਭਾਸ ਹੀ ਨਹੀਂ ਹੁੰਦਾ—

**(ੳ) ਸੁਆਦ ਬਾਦ ਈਰਖ ਮਦ ਮਾਇਆ ॥**
**ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥**

(ਸੂਹੀ, ਮ: ੫, ਪੰਨਾ ੭੪੧)

**(ਅ) ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਇ॥**

(ਸਿਰੀ ਰਾਗੁ, ਮ: ੧, ਪੰਨਾ ੨੨)

**(ੲ) ਸਾਕਤ ਕੂੜ ਕਪਟ ਮਹਿ ਟੇਕਾ ॥**
**ਅਹਿਨਿਸਿ ਨਿੰਦਾ ਕਰਹਿ ਅਨੇਕਾ ॥**
**ਬਿਨੁ ਸਿਮਰਨ ਆਵਹਿ ਫੁਨਿ ਜਾਵਹਿ,**
**ਗ੍ਰਭ ਜੋਨੀ ਨਰਕ ਮਝਾਰਾ ਹੇ ॥**

(ਮਾਰੂ, ਮ: ੧, ਪੰਨਾ ੧੦੩੦)

**(ਸ) ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ,**
**ਕੂੜੁ ਬੋਲਿ ਬਿਖੁ ਖਾਈ ॥**

(ਪੰਨਾ ੬੩੫, ਸੋਰਠਿ ਮ: ੧)

ਜਿਵੇਂ ਇੱਕ ਪਾਗਲ ਸਾਰਾ ਦਿਨ ਫਜ਼ੂਲ ਸਮਾਨ ਇਕੱਠਾ ਕਰਕੇ ਗੱਠੜੀ ਬੰਨ੍ਹ ਕੇ ਸਿਰ 'ਤੇ ਚੁੱਕੀ ਫਿਰਦਾ ਹੈ। ਭਾਵੇਂ ਔਖਾ ਹੋਵੇ ਜਾਂ ਸੌਖਾ ਹੋਵੇ, ਉਸ ਉਸ ਗੱਠੜੀ ਨੂੰ ਸੁੱਟਦਾ ਨਹੀਂ। ਇਸੇ ਤਰ੍ਹਾਂ ਝੂਠੇ ਅਹੰਕਾਰ ਵਿੱਚ ਫਸਿਆ ਹੋਇਆ ਸਾਕਤ ਮਨੁੱਖ ਮਾਇਆ ਮੋਹ ਦੀ ਪੋਟਲੀ ਨੂੰ ਚੁੱਕੀ ਫਿਰਦਾ ਹੈ। ਸੁਖੀ ਹੋਵੇ ਜਾਂ ਦੁਖੀ, ਉਹ ਇਸ ਪੋਟਲੀ ਨੂੰ ਤਿਆਗਣ ਲਈ ਤਿਆਰ ਨਹੀਂ ਹੁੰਦਾ। ਗੁਰੂ ਅਰਜੁਨ ਦੇਵ ਜੀ ਵਿਸਥਾਰ ਨਾਲ ਐਸੇ ਮਨੁੱਖ ਦੀ ਅਵਸਥਾ ਬਾਰੇ ਫੁਰਮਾਉਂਦੇ ਹਨ ਕਿ ਰੱਬ ਨਾਲੋਂ ਟੁੱਟੇ ਹੋਏ ਮਨੁੱਖ ਦੀ ਭੈੜੀ ਹਾਲਤ ਐਸੀ ਵੇਖੀ ਹੈ, ਇਸ ਨੂੰ ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ ਸਦਾ ਕੌੜਾ ਲਗਦਾ ਹੈ। ਮਾਇਆ ਮਿੱਠੀ ਲਗਦੀ ਹੈ। ਸਾਕਤ ਸਦਾ ਨਾਸ਼ਵੰਤ ਪਦਾਰਥਾਂ ਵਿੱਚ, ਠੱਗੀ ਕਰਨ ਵਿੱਚ ਅਤੇ ਅਹੰਕਾਰ ਵਿੱਚ ਖ਼ੁਸ਼ ਰਹਿੰਦਾ ਹੈ। ਜਿਹੜਾ ਕੰਮ ਇਸ ਦੀ ਭਲਾਈ ਦਾ ਹੈ ਉਸ ਨੂੰ ਭੈੜਾ ਸਮਝਦਾ ਹੈ। ਸੱਚ ਇਸ ਨੂੰ ਜ਼ਹਿਰ ਵਰਗਾ ਲਗਦਾ ਹੈ। ਇਹ ਨਹੀਂ ਸਮਝਦਾ ਕਿ ਕਿਹੜਾ ਕੰਮ ਜੀਵਨ ਲਈ ਲਾਭਦਾਇਕ ਹੈ ਤੇ ਕਿਹੜਾ ਹਾਨੀਕਾਰਕ—

**(ੳ) ਜੋ ਭਲਾਈ ਸੋ ਬੁਰਾ ਜਾਨੈ ॥**
**ਸਾਚੁ ਕਹੈ ਸੋ ਬਿਖੈ ਸਮਾਨੈ ॥**
**ਜਾਣੈ ਨਾਹੀ ਜੀਤ ਅਰੁ ਹਾਰ ॥**
**ਇਹੁ ਵਲੇਵਾ ਸਾਕਤ ਸੰਸਾਰ ॥**

(ਗਉੜੀ ਗੁਆਰੇਰੀ, ਮ: ੫, ਪੰਨਾ ੧੮੦)

**(ਅ) ਅੰਮ੍ਰਿਤੁ ਕਉਰਾ, ਬਿਖਿਆ ਮੀਠੀ ॥**
**ਸਾਕਤ ਕੀ ਬਿਧਿ ਨੈਨਹੁ ਡੀਠੀ ॥**
**ਕੂੜਿ ਕਪਟਿ ਅਹੰਕਾਰਿ ਰੀਝਾਨਾ ॥**
**ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥**

(ਰਾਮਕਲੀ, ਮ: ੫, ਪੰਨਾ ੮੯੨)

ਜਿਹੜਾ ਪਰਮਾਤਮਾ ਨਾਲ ਜੁੜਿਆ ਹੋਇਆ ਹੈ, ਗੁਰਮਤਿ ਤੇ ਚਲਣ ਵਾਲਾ ਹੈ, ਉਸਦੀ ਭੁੱਖ ਇੰਨੀ ਵਿਕਰਾਲ ਹੋ ਹੀ ਨਹੀਂ ਸਕਦੀ ਕਿ ਉਹ ਆਚਰਣ ਤੋਂ ਭ੍ਰਿਸ਼ਟ ਹੋ ਜਾਏ। ਦੂਸਰਿਆਂ ਦੇ ਹੱਕ ਨੂੰ ਖੋਹਦਾ ਫਿਰੇ ਅਤੇ ਆਪਣੇ ਸੁਆਰਥ ਲਈ ਦੂਸਰਿਆਂ ਨੂੰ ਕਸ਼ਟ ਪਹੁੰ-ਚਾਉਣ ਵਿੱਚ ਸੰਕੋਚ ਨਾ ਕਰੇ। ਜਿਸਦੇ ਅੰਦਰ ਦੀ ਭੁੱਖ ਦੀ ਕੋਈ ਸੀਮਾ ਨਹੀਂ, ਨਿਸ਼ਚੇ ਹੀ ਉਹ ਪਰਮਾਤਮਾ ਨਾਲੋਂ ਟੁੱਟਾ ਹੋਇਆ ਹੈ, ਸਾਕਤ ਹੈ। ਜੇਕਰ ਐਸਾ ਮਨੁੱਖ ਪ੍ਰਭੂ ਨਾਲ ਜੁੜਿਆ ਹੋਇਆ ਹੋਣ ਦਾ ਵਿਖਾਵਾ ਕਰਦਾ ਹੈ ਤਾਂ ਇਹ ਸਿਰਫ਼ ਲੋਕਾਚਾਰ ਹੈ, ਭੇਖ ਹੈ। ਪਰਮਾਤਮਾ ਦੇ ਨਾਮ ਰੰਗ ਵਿੱਚ ਰੰਗਿਆ ਹੋਇਆ ਇਥੋਂ ਤੱਕ ਕਿ ਇਸ ਰਸਤੇ ਤੇ ਕਦਮ ਰੱਖਣ ਵਾਲਾ ਵੀ ਤ੍ਰਿਪਤੀ ਦੇ ਮਾਰਗ ਦਾ ਪਾਂਧੀ ਹੋ ਜਾਂਦਾ ਹੈ ਤੇ ਹੌਲੀ-ਹੌਲੀ ਤ੍ਰਿਪਤ ਹੋ ਜਾਂਦਾ ਹੈ। ਇਹ ਨਹੀਂ ਕਿ ਗੁਰਮਤਿ-ਮਾਰਗ ਤੇ ਚਲਣ ਵਾਲੇ, ਪਰਮਾਤਮਾ ਤੇ ਵਿਸ਼ਵਾਸ ਰੱਖਣ ਵਾਲੇ ਮਨੁੱਖ ਨੂੰ ਵਿਕਾਰ ਵਿਚਲਿਤ ਨਹੀਂ ਕਰਦੇ, ਉਸਦਾ ਮਨ ਕਦੇ ਡੋਲਦਾ ਨਹੀਂ। ਐਸੇ ਮਨੁੱਖ ਨੂੰ ਵੀ ਕਾਮ, ਕ੍ਰੋਧ, ਲੋਭ ਆਦਿਕ ਵਿਕਾਰ ਦੁਖੀ ਕਰਦੇ ਹਨ ਪਰ ਪ੍ਰਭੂ ਦੀ ਕਿਰਪਾ ਨਾਲ ਉਹ ਆਪਣੇ ਡੋਲਦੇ ਮਨ ਨੂੰ ਟਿਕਾਅ ਲੈਂਦਾ ਹੈ, ਸੰਭਾਲ ਲੈਂਦਾ ਹੈ। ਭਾਈ ਗੁਰਦਾਸ ਜੀ ਸਮਝਾਉਂਦੇ ਹਨ ਕਿ ਜਿਵੇਂ ਸੋਨੇ ਦਾ

ਕਲਸ਼ ਵਿੰਗਾ ਹੋ ਜਾਏ ਤਾਂ ਸਿੱਧਾ ਕੀਤਾ ਜਾ ਸਕਦਾ ਹੈ ਪਰ ਮਿੱਟੀ ਦਾ ਕਲਸ਼ ਟੁੱਟ ਜਾਏ ਤਾਂ ਉਹ ਜੁੜ ਨਹੀਂ ਸਕਦਾ. ਜਿਵੇਂ ਮੈਲਾ ਬਸਤਰ ਧੋਣ ਨਾਲ ਨਿਰਮਲ ਹੋ ਜਾਂਦਾ ਹੈ ਪਰ ਕਾਲੀ ਕੰਬਲੀ ਚਿੱਟੀ ਨਹੀਂ ਹੋ ਸਕਦੀ. ਤਿਵੇਂ ਹੀ ਸਤਿਗੁਰੂ ਦੇ ਆਗਿਆਕਾਰੀ ਸਿੱਖ ਦਾ ਸੁਭਾਉ ਪਾਣੀ ਅਤੇ ਮੋਮ ਵਰਗਾ ਕੋਮਲ ਤੇ ਦ੍ਰਵ ਜਾਣ ਵਾਲਾ ਹੁੰਦਾ ਹੈ ਪਰ ਸਾਕਤ ਦਾ ਸੁਭਾਉ ਲਾਖ ਵਾਂਗ ਹੁੰਦਾ ਹੈ–

**ਕੰਚਨ ਕਲਸ ਜੈਸੇ ਬਾਕੋ ਭਏ ਸੂਧੋ ਹੋਇ,**
**ਮਾਟੀ ਕੋ ਕਲਸ਼ ਫੂਟੇ ਜੁਰੈ ਨ ਜਤਨ ਸੈ ॥**
**ਬਸਨ ਮਲੀਨ ਧੋਏ ਨਿਰਮਲ ਹੋਤ ਜੈਸੇ,**
**ਊਜਰੀ ਨ ਹੋਤ ਕਾਰੀ ਕਾਂਬਰੀ ਪਤਨ ਸੈ ॥**
**ਜੈਸੇ ਲਕੁਟੀ ਅਗਨਿ ਸੇਕਤ ਹੀ ਸੂਧੀ ਹੋਇ,**
**ਸ੍ਵਾਨ ਪੂਛਿ ਪਟੰਤਰੋ ਪ੍ਰਗਟ ਮਨ ਤਨ ਸੈ ॥**
**ਤੈਸੇ ਗੁਰ ਸਿਖਨ ਸੁਭਾਉ ਜਲ ਮੈਨ ਗਤਿ,**
**ਸਾਕਤ ਸੁਭਾਵ ਲਾਖ ਪਾਹਨ ਗਤਨ ਸੈ ॥**

(ਕਬਿੱਤ ਭਾਈ ਗੁਰਦਾਸ ਜੀ. ਪੰਨਾ ੩੯੦)

ਲੋਕਾਚਾਰ ਲਈ ਧਰਮ-ਕਰਮ ਕਰਨ ਵਾਲੇ ਮਨੁੱਖ ਬਾਰੇ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ–

**ਭੇਖ ਕਰੈ ਬਹੁਤੁ ਚਿਤੁ ਡੋਲੈ,**
**ਅੰਤਰਿ ਕਾਮੁ ਕ੍ਰੋਧੁ ਅਹੰਕਾਰੁ ॥**
**ਅੰਤਰਿ ਤਿਸਾ ਭੂਖ ਅਤਿ ਬਹੁਤੀ,**
**ਭਉਕਤ ਫਿਰੈ ਦਰ ਬਾਰੁ ॥**

(ਭੈਰਉ, ਮ: ੩, ਪੰਨਾ ੧੧੩੨)

**ਤ੍ਰਿਸ਼ਨਾ ਦੀ ਅੱਗ ਵਿੱਚ ਜਲਦੇ ਹੋਏ ਮਨ ਨੂੰ ਨਾਮ-ਅੰਮ੍ਰਿਤ ਨਾਲ ਹੀ ਸ਼ਾਂਤ ਕੀਤਾ ਜਾ ਸਕਦਾ ਹੈ।** ਗੁਰ-ਸ਼ਬਦ ਦਾ ਆਸਰਾ ਲੈ ਕੇ ਪਰਮਾਤਮਾ ਨਾਲ ਜੁੜਨ ਨਾਲ ਅੰਦਰ ਦੀ ਸਾਰੀ ਤ੍ਰਿਸ਼ਨਾ, ਸਾਰੀ ਭੁੱਖ ਖ਼ਤਮ ਹੋ ਜਾਂਦੀ ਹੈ। ਗੁਰਵਾਕ ਹਨ–

**(ੳ) ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ,**
**ਜੋ ਹਰਿ ਨਾਮੁ ਧਿਆਵੈ ॥**

(ਆਸਾ, ਮ: ੪, ਪੰਨਾ ੪੫੧)

**(ਅ) ਸਤਿਗੁਰਿ ਨਾਮੁ ਬੁਝਾਇਆ,**
**ਵਿਣੁ ਨਾਵੈ ਭੁਖ ਨ ਜਾਈ ॥**
**ਨਾਮੇ ਤ੍ਰਿਸਨਾ ਅਗਨਿ ਬੁਝੈ,**
**ਨਾਮੁ ਮਿਲੈ ਤਿਸੈ ਰਜਾਈ ॥**

(ਆਸਾ, ਮ: ੩, ਪੰਨਾ ੪੨੩)

ਪਰ ਪਰਮਾਤਮਾ ਨਾਲੋਂ ਟੁੱਟੇ ਹੋਏ ਮਾਇਆ ਵਿੱਚ **ਲਿਪਤ ਮਨੁੱਖ ਦੇ ਅੰਦਰ ਸ਼ੁਭ ਗੁਣਾਂ ਦਾ ਵਾਸਾ ਬਹੁਤ ਔਖਾ** ਹੈ ਕਿਉਂਕਿ ਵਿਸ਼ਿਆਂ ਦੇ ਮਦ ਦੀ ਪਕੜ ਇਕਦਮ ਛੱਡੀ ਨਹੀਂ ਜਾ ਸਕਦੀ। ਸਤਸੰਗਤਿ ਇਸ ਵਿੱਚ ਸਹਾਇਕ ਹੁੰਦੀ ਹੈ। ਗੁਰੂ ਅਰਜੁਨ ਦੇਵ ਜੀ ਦਾ ਫੁਰਮਾਨ ਹੈ ਕਿ ਜਿਹੜਾ ਮਨੁੱਖ ਹਰ ਵੇਲੇ ਮਾਇਆ ਦੀ ਮੰਗ ਹੀ ਮੰਗਦਾ ਰਹਿੰਦਾ ਹੈ, ਉਹ ਰੱਜਦਾ ਨਹੀਂ। ਉਸਦੀ ਤ੍ਰਿਸ਼ਨਾ ਕਦੇ ਨਹੀਂ ਮੁਕਦੀ। ਇਸ ਵਿੱਚ ਮਸਤ ਰਹਿਣ ਵਾਲਾ ਆਤਮਿਕ ਜੀਵਨ ਖ਼ਤਮ ਕਰ ਲੈਂਦਾ ਹੈ ਪਰ ਮਾਇਆ ਦੇ ਮੋਹ ਨੂੰ ਛੱਡ ਕੇ ਜਿਹੜਾ ਸਤਸੰਗਤਿ ਕਰਦਾ ਹੈ ਉਹ ਵੱਡੇ ਭਾਗਾਂ ਵਾਲਾ ਮਾਇਆ ਦੇ ਮੋਹ ਦੀਆਂ ਠਿਲ੍ਹਾਂ ਤੋਂ ਪਾਰ ਲੰਘ ਜਾਂਦਾ ਹੈ–

**ਜੋ ਮਾਗੈ ਸੋ ਭੂਖਾ ਰਹੈ ॥**
**ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥**
**ਇਸਹਿ ਤਿਆਗਿ ਸਤਸੰਗਤਿ ਕਰੈ ॥**
**ਵਡਭਾਗੀ ਨਾਨਕ ਓਹੁ ਤਰੈ ॥**

(ਰਾਮਕਲੀ, ਮ: ੫, ਪੰਨਾ ੮੯੨)

ਸਾਕਤ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਪ੍ਰੇਰਿਆ ਹੋਇਆ ਕਰਮ ਕਰਦਾ ਹੈ ਪਰ ਸੱਬਬ ਨਾਲ ਸਾਧ ਸੰਗਤਿ ਵਿੱਚ ਆ ਜਾਣ ਨਾਲ ਪੁਰਾਣੇ ਮੰਦ-ਸੰਸਕਾਰ ਮਿਟਣੇ ਸ਼ੁਰੂ ਹੋ ਜਾਂਦੇ ਹਨ। ਕਬੀਰ ਜੀ ਦਾ ਕਥਨ ਹੈ–

**ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ ॥**
**ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥**

(ਪੰਨਾ ੪੮੧)

**ਸੰਖੇਪ ਵਿੱਚ, ਅਕਾਲ ਪੁਰਖ ਦੇ ਡਰ-ਅਦਬ ਵਿੱਚ ਰਹਿ ਕੇ ਧਨ-ਮਾਣ ਆਦਿਕ ਦੀ ਪ੍ਰਾਪਤੀ ਲਈ ਉੱਦਮ ਕਰਨ ਵਾਲਾ ਮਨੁੱਖ ਸੰਤੁਸ਼ਟ ਰਹਿ ਕੇ ਆਪਣੇ ਅੰਦਰ ਦੀ ਭੁੱਖ ਤੇ ਕਾਬੂ ਪਾ ਸਕਦਾ ਹੈ। ਜੇਕਰ ਭਗਤ ਕਬੀਰ ਜੀ ਦੀ ਸਿੱਖਿਆ ਨੂੰ ਸਦਾ ਯਾਦ ਰੱਖਿਆ ਜਾਏ ਤਾਂ ਇਹ ਕੰਮ ਸੌਖਾ ਹੋ ਜਾਂਦਾ ਹੈ।** ਭਗਤ ਜੀ ਸਮਝਾਉਂਦੇ ਹਨ, ਹੇ ਜੀਵ ! ਜੋ ਕੁੱਝ ਆਪਣੀ ਹੱਕ ਦੀ ਕਮਾਈ ਹੈ, ਉਸਨੂੰ ਨਿਸ਼ੰਗ ਹੋ ਕੇ ਵਰਤ, ਕਿਸੇ ਬਿਗਾਨੇ ਮਾਲ ਦੀ ਲਾਲਸਾ ਨਹੀਂ ਕਰਨੀ ਚਾਹੀਦੀ–

**ਇਸੁ ਘਰ ਮਹਿ ਹੈ, ਸੁ ਤੂ ਢੂੰਢਿ ਖਾਹਿ ॥**
**ਅਉਰ ਕਿਸ ਹੀ ਕੇ, ਤੂ ਮਤਿ ਹੀ ਜਾਹਿ ॥**

(ਬਸੰਤੁ, ਕਬੀਰ ਜੀ, ਪੰਨਾ ੧੧੯੬)

ਸਿਰਫ਼ ਮਨੁੱਖ ਦੇ ਕਲਿਆਣ ਲਈ ਹੀ ਨਹੀਂ, ਸਮਾਜ, ਦੇਸ਼ ਅਤੇ ਪੰਥ ਦੇ ਕਲਿਆਣ ਲਈ ਵੀ ਆਚਰਣ ਨੂੰ ਭ੍ਰਿਸ਼ਟ ਕਰਨ ਵਾਲੀ ਇਸ ਵਿਕਰਾਲ ਭੁੱਖ ਤੇ ਕਾਬੂ ਪਾਉਣਾ ਜ਼ਰੂਰੀ ਹੈ। ਅੱਜ ਨਿਰੰਤਰ ਵੱਧ ਰਹੇ ਭ੍ਰਿਸ਼ਟਾਚਾਰ ਦੇ ਸਮੇਂ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਤੇ ਤੁਰਨਾ ਬਹੁਤ ਜ਼ਰੂਰੀ ਹੋ ਗਿਆ ਹੈ।

**ਕਾਵਿ ਕਿਆਰੀ**

# ਜੰਡ ਤੇ ਕਵੀ

ਸ: ਨਿਸ਼ਾਨ ਸਿੰਘ 'ਸ਼ਾਨ' ਐਮ. ਏ.

ਇਸ ਕਵਿਤਾ ਵਿਚ ਕਵੀ ਨੇ ਸ੍ਰੀ ਨਨਕਾਣਾ ਸਾਹਿਬ ਜਨਮ ਅਸਥਾਨ ਗੁਰਦੁਆਰੇ ਦੇ ਬਾਹਰ ਸੜੇ ਹੋਏ ਕਾਲੇ ਜੰਡ ਨਾਲ ਕੁਝ ਗੱਲਾਂ ਇਸ ਤਰ੍ਹਾਂ ਕੀਤੀਆਂ ਹਨ।

ਪੁਛਿਆਂ ਮੈਂ ਸਾਹਵੇਂ ਹੋ ਕੇ 'ਦੱਸੀਂ ਓ ਜੰਡਾ ਕਾਲਿਆ !
ਨਾਨਕ ਦੇ ਵਿਚ ਦਰਬਾਰ ਦੇ, ਵਸਨਾਂ ਏ ਕਰਮਾਂ ਵਾਲਿਆ।
ਰਹਿਮਤਾਂ ਪਾ ਇਸ ਦਰਬਾਰ 'ਚੋਂ ਦੁਨੀਆਂ ਦੀ ਕਾਲਖ ਲਹਿ ਗਈ
ਪਰ ਰਹਿੰਦਿਆਂ ਦਰਬਾਰ ਵਿਚ, ਤੇਰੇ ਤੇ ਕਾਲਖ ਰਹਿ ਗਈ ?
ਸੁਣ ਕੇ ਉਹ ਮੇਰੀ ਗੱਲ ਨੂੰ, ਫਿਰ ਜੰਡ ਹੈ ਸੀ ਬੋਲਿਆ।
ਆਖਣ ਲਗਾ ਸੁਣਨਾ ਈ ਜੇ, ਛਾਤੀ ਤੇ ਹਥ ਰਖ ਭੋਲਿਆ।
ਅੱਖਾਂ ਨੂੰ ਪਹਿਲਾਂ ਸਾਂਭ ਲੈ, ਰੋ ਰੋ ਨਾ ਹੋਨੀ ਚਿਟੀਆਂ।
ਹੰਝੂ ਨਾ ਥੰਮੇ ਜਾਣ ਮਤ, ਦਸੀਆਂ ਜਦੋਂ ਮੈਂ ਡਿਠੀਆਂ।
ਅੰਮ੍ਰਿਤ ਦੇ ਇਸ ਸੋਮੇ ਦੇ ਵਿਚ, ਨੈਣੂ ਸੀ ਵਿਸਾਂ ਘੋਲੀਆਂ।
ਨਾ ਸਿੰਘ ਸੂਰੇ ਜਰ ਸਕੇ, ਬੰਨ੍ਹ ਬੰਨ੍ਹ ਕੇ ਆ ਗਏ ਟੋਲੀਆਂ।
ਮਰਨੇ ਦਾ ਸਾਨੂੰ ਚਾਅ ਹੈ, ਮਰੀਏ ਤਾਂ ਹਰਿ ਕੇ ਦੁਆਰ ਵਿਚ।
ਤਲੀਆਂ ਦੇ ਉਤੇ ਸੀਸ ਰਖ, ਗਾਉਂਦੇ ਸੀ ਸੂਰੇ ਪਿਆਰ ਵਿਚ
ਪੁੱਜੇ ਜਦੋਂ ਦਰਬਾਰ ਵਿਚ, ਅਗੋ ਸ਼ਿਕਾਰੀ ਤਾੜਦਾ।
ਚੌਤਰਫਿਓਂ ਮੀਂਹ ਵਸਿਆ, ਗਲੀਆਂ ਦੀ ਬੁਛਾੜ ਦਾ।
ਭੁੰਨੇ ਸੀ ਵਾਂਗਰ ਦਾਣਿਆਂ, ਫੌਜਾਂ ਨਾ ਪਰ ਸੀ ਡੋਲੀਆਂ।
ਪਹਿਲੋਂ ਮੇਰੇ ਦਾਤਾਰ ਨੇ, ਸੀਨੇ 'ਚ ਸਹੀਆਂ ਗੋਲੀਆਂ।
ਕਿਧਰੇ ਗੰਡਾਸੇ ਚਲਦੇ, ਕਿਧਰੇ ਸੀ ਛਵੀਆਂ ਮਾਰਦੇ।
ਨੈਣੂ ਸੀ ਪਾਪੀ ਚੰਦਰਾ, ਕੁਝ ਪਿਠੂ ਸੀ ਸਰਕਾਰ ਦੇ।
ਤਕਿਆ ਮੈਂ ਅਖਾਂ ਸਾਹਮਣੇ, ਜ਼ਾਲਮ ਪਏ ਸੀ ਕੁਟਦੇ।
ਫੜ ਕੇ ਕਿਤੇ ਦਲੀਪ ਨੂੰ, ਆਵੀ ਦੇ ਵਿਚ ਪਏ ਸੁਟਦੇ।
ਨੈਣੂ ਕਿਹਾ ਜੰਡ ਚਾੜ੍ਹ ਕੇ, ਆਇਆਂ ਹੈਂ ਲਛਮਣ ਲਾੜਿਆ
ਖਾਤਰ ਤੇਰੀ ਮੈਂ ਬੰਨ੍ਹ ਕੇ, ਜੀਉਂਦੇ ਹੀ ਚਾ ਨਾ ਸਾੜਿਆ।
ਮੈਂ ਵੇਖਿਆ, ਫੜ ਬੀਰ ਨੂੰ, ਸੀ ਨਾਲ ਮੇਰੇ ਕਸਿਆ।
ਮਰਨੇ ਲਈ ਹਰ ਦੁਆਰ ਤੇ, ਸੂਰਾ ਸੀ ਖਿੜ ਖਿੜ ਹਸਿਆ।
ਸੀ ਜੋਸ਼ ਅੰਦਰੋਂ ਮਾਰਿਆ, ਤੂਫਾਨ ਇਕ ਬਣ ਜਾ ਮੈਂ।
ਨੈਣੂ ਜਹੇ ਦੁਸ਼ਟਾਂ ਦਾ ਚਾ, ਜਗ ਚੋਂ ਮਿਟਾਵਾਂ ਨਾ ਮੈਂ।
ਐਪਰ ਸੀ ਮੈਨੂੰ ਵਾਜ ਪਈ, ਭਾਣੇ ਤੇ ਸ਼ਾਕਰ ਰਹੋ ਤੂੰ।
ਪਾਪੀ ਨੂੰ ਪਾਪ ਹੀ ਲਏਗਾ, ਕਰ ਸ਼ੁਕਰ ਤਨ ਤੇ ਸਹੁ ਤੂੰ।
ਫਿਰ ਵਿਹੰਦਿਆਂ ਪੈਟਰੋਲ ਪਾ, ਲਛਮਣ ਨੂੰ ਲੰਬੂ ਲਗ ਗਏ।
ਜੈ ਜੈ ਹੋਈ ਪਰਲੋਕ ਵਿਚ, ਪੱਥਰਾਂ ਦੇ ਹੰਝੂ ਵਗ ਗਏ।
ਕੁਝ ਸੇਕ ਮੈਨੂੰ ਪਹੁੰਚਿਆ, ਬਹੁੰ ਜ਼ੁਲਮ ਤਕ ਕੇ ਸੜ ਗਿਆ।
ਕਾਲਾ ਜੋ ਰੰਗ ਤੂੰ ਵੇਖਨੈ, ਓਦੋਂ ਦਾ ਹੈ ਸੀ ਚੜ੍ਹ ਗਿਆ।
ਆਉਂਦਾ ਜੇ ਏਥੇ ਦਰਸ ਲਈ, ਆ ਕੇ ਹੈ ਮੈਨੂੰ ਤਕਦਾ।
ਮੈਂ ਉਸ ਸ਼ਹੀਦੀ ਜੰਡ ਦੀ, ਫੋਟੋ ਹਾਂ ਸਾਹਵੇਂ ਰਖਦਾ।
ਮੈਂ 'ਸ਼ਾਨ' ਇਹ ਨਹੀਂ ਮੰਗਦਾ, ਮੇਰੀ ਇਹ ਕਾਲਖ ਧੁਲ ਜਾਏ।
ਕਿਉਂ ਜੋ ਸ਼ਹੀਦੀ ਜੰਡ ਨੂੰ, ਕਿਧਰੇ ਨਾ ਦੁਨੀਆਂ ਭੁਲ ਜਾਏ।

# ਸਿੱਖ ਫੁਲਵਾੜੀ ਇਨਾਮੀ ਪ੍ਰਤੀਯੋਗਤਾ ਫਰਵਰੀ ੧੯੯੮

੧. ਗੁਰੂ ਹਰਿ ਰਾਇ ਜੀ ਦੇ ਦਰਸ਼ਨਾਂ ਨੂੰ ਸ਼ਬਦ ਕੀਰਤਨ ਕਰਦੇ ਆਏ ਜੱਥੇ ਦੀ ਅਵਾਜ਼ ਸੁਣਨ ਤੇ ਗੁਰੂ ਜੀ ਨੇ ਕੀ ਕੀਤਾ ? ਇਸ ਘਟਨਾ ਤੋਂ ਕੀ ਸੇਧ ਮਿਲਦੀ ਹੈ ?

੨. ਮਾਲਵੇ ਦੀ ਗਰੀਬ ਮਾਈ ਪਾਸੋਂ ਗੁਰੂ ਹਰਿ ਰਾਇ ਜੀ ਨੇ ਕਿਹੜੀਆਂ ਚੀਜ਼ਾਂ ਆਪ ਮੰਗ ਕੇ ਲਈਆਂ ਸਨ. ਇਸ ਘਟਨਾ ਤੋਂ ਕੀ ਪਤਾ ਲੱਗਦਾ ਹੈ ?

੩. ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਾਬਾ ਦੀਪ ਸਿੰਘ ਜੀ ਦੇ ਜ਼ਿੰਮੇ ਕਿਹੜੀ-ਕਿਹੜੀ ਸੇਵਾ ਲਾਈ ਸੀ ?

੪. ਬਾਬਾ ਦੀਪ ਸਿੰਘ ਜੀ ਦੀ ਲਲਕਾਰ ਸੁਣ ਕੇ ਦਮਦਮਾ ਸਾਹਿਬ ਵਿਖੇ ਕਿੰਨੇ ਸਿੰਘ ਅੰਮ੍ਰਿਤਸਰ ਵਲ ਹੋ ਤੁਰੇ ਸਨ ? ਆਪ ਜੀ ਨੇ ਸਿੰਘਾਂ ਨੂੰ ਸੰਬੋਧਨ ਕਰਦਿਆਂ ਕੀ ਕਿਹਾ ?

੫. ਸ੍ਰੀ ਨਨਕਾਣਾ ਸਾਹਿਬ ਅਤੇ ਮੋਰਚਾ ਗੰਗਸਰ ਜੈਤੋ ਦੇ ਕੀ ਸਿੱਟੇ ਨਿਕਲੇ ?

੬. ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਿਤਨੇ ਭਗਤਾਂ ਦੀ ਬਾਣੀ ਦਰਜ ਹੈ ? ਨਾਮ ਵੀ ਦੱਸੋ।

੭. ਗੁਰਸਿੱਖ ਨੇ ਮਾਇਆ ਵਿੱਚ ਰਹਿੰਦਿਆਂ ਹੋਇਆਂ ਮਾਇਆ ਤੋਂ ਨਿਰਲੇਪ ਕਿਵੇਂ ਰਹਿਣਾ ਹੈ ? ਸੰਬੰਧਤ ਗੁਰਬਾਣੀ ਫੁਰਮਾਣ ਦੱਸੋ।

੮. ਗੁਰੂ ਰਾਮਦਾਸ ਜੀ ਦੇ ਗੁਰੂ ਬਣਨ ਦਾ ਜ਼ਿਕਰ ਕਿਸ ਬਾਣੀ ਵਿੱਚ ਹੈ ? ਸੰਬੰਧਤ ਗੁਰਬਾਣੀ ਲਿਖੋ।

੯. ਭਗਤ ਰਵਿਦਾਸ ਜੀ ਦੀ ਕਿਤਨੀ ਬਾਣੀ, ਕਿਤਨੇ ਰਾਗਾਂ ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ ?

੧੦. ਜਿਹੜਾ ਮਨੁੱਖ ਇਹ ਕਹੇ ਕਿ ਉਸਨੇ ਪ੍ਰਭੂ ਦਾ ਅੰਤ ਪਾ ਲਿਆ ਹੈ, ਉਸ ਬਾਰੇ ਜਪੁ ਜੀ ਸਾਹਿਬ ਵਿੱਚ ਕੀ ਕਿਹਾ ਹੈ ? ਸੰਬੰਧਤ ਤੁਕਾਂ ਵੀ ਲਿਖੋ।

੧੧. ਕਿਹੜੀਆਂ ਚੀਜ਼ਾਂ ਇਹ ਪ੍ਰਗਟਾਉਂਦੀਆਂ ਹਨ ਕਿ ਸਿੱਖ ਧਰਮ ਇੱਕ ਵੱਖਰਾ (ਨਿਆਰਾ) ਤੇ ਸੰਪੂਰਨ ਧਰਮ ਹੈ ?

੧੨. ਗੁਰਦੁਆਰੇ ਵਿੱਚ ਕਿਸ ਕਿਸਮ ਦੀ ਸੇਵਾ ਕੀਤੀ ਜਾ ਸਕਦੀ ਹੈ ?

੧੩. ਪੰਜ ਪਿਆਰੇ ਅੰਮ੍ਰਿਤ ਛਕਾ ਕੇ ਰਹਿਤ ਦੱਸਣ ਸਮੇਂ ਕਹਿੰਦੇ ਹਨ "**ਸਤਿਗੁਰ ਕੇ ਜਨਮੇ ਗਵਨ ਮਿਟਾ-ਇਆ**" ਇਸ ਤੋਂ ਕੀ ਭਾਵ ਹੈ ?

੧੪. ਕੀ ਸ਼ਬਦ ਕੀਰਤਨ ਕਰਦੇ ਹੋਏ, ਵਿਚ-ਵਿਚ ਕਥਾ ਜਾਂ ਵਿਆਖਿਆ ਕਰਨੀ ਯੋਗ ਹੈ ?

੧੫. ਗੁਰਮਤਿ ਅਨੁਸਾਰ ਪਾਪ ਤੇ ਪੁੰਨ ਦੀ ਪਰਿਭਾਸ਼ਾ ਦੱਸੋ।

**ਨਿਯਮ** : 1. ਇਹ ਪ੍ਰਤੀਯੋਗਤਾ ਸਭ ਪਾਠਕਾਂ ਲਈ ਖੁਲ੍ਹੀ ਹੈ।

2. ਸਭ ਤੋਂ ਵੱਧ ਪ੍ਰਸ਼ਨਾਂ ਦੇ ਠੀਕ ਉੱਤਰ ਦੇਣ ਵਾਲੇ ਪਾਠਕਾਂ ਨੂੰ ਦਰਜੇਵਾਰ 100 ਰੁਪਏ, 80 ਰੁਪਏ ਅਤੇ 60 ਰੁਪਏ ਦੀਆਂ ਪੁਸਤਕਾਂ ਇਨਾਮ ਵਜੋਂ ਦਿੱਤੀਆਂ ਜਾਣਗੀਆਂ। **ਹਰ ਦਰਜੇ ਵਿੱਚ ਬਰਾਬਰ ਅੰਕ ਪ੍ਰਾਪਤ ਕਰਨ ਵਾਲੇ ਜੇਤੂਆਂ ਵਿੱਚ ਇਨਾਮ ਬਰਾਬਰ ਵੰਡ ਦਿੱਤੇ ਜਾਣਗੇ।**

3. ਪ੍ਰਤੀਯੋਗਤਾ ਵਿੱਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਕੁਲ 15 ਪ੍ਰਸ਼ਨ ਪੁੱਛੇ ਜਾਣਗੇ, ਜਿਨ੍ਹਾਂ ਦਾ ਉੱਤਰ ਸਾਫ਼ ਕਾਗਜ਼ ਉੱਤੇ ਸਵਾਲਾਂ ਦੀ ਤਰਤੀਬ ਅਨੁਸਾਰ **ਸ: ਹਰਭਜਨ ਸਿੰਘ, ਸੰਤ ਨਗਰ, ਦੇਵੀ ਤਲਾਬ, ਕਪੂਰਥਲਾ-144 601,** ਵਿਖੇ ਭੇਜਣਾ ਹੋਵੇਗਾ।

4. ਜਵਾਬ ਪੁੱਜਣ ਦੀ ਅੰਤਮ ਮਿਤੀ ਪ੍ਰਤੀਯੋਗਤਾ ਵਾਲੇ ਮਹੀਨੇ ਦੀ 25 ਤਰੀਕ ਹੋਵੇਗੀ। ਲੇਟ ਉੱਤਰ ਪ੍ਰਵਾਨ ਨਹੀਂ ਕੀਤੇ ਜਾਣਗੇ। ਲਿਫ਼ਾਫ਼ੇ ਉੱਤੇ ਡਾਕ ਟਿਕਟਾਂ (2 ਰੁਪਏ ਜਾਂ ਵੱਧ) ਪੂਰੀਆਂ ਹੋਣੀਆਂ ਚਾਹੀਦੀਆਂ ਹਨ।

5. ਇਨਾਮੀ ਪ੍ਰਤੀਯੋਗਤਾ ਦੇ ਪ੍ਰਬੰਧਕਾਂ ਦਾ **ਫੈਸਲਾ** ਹਰ ਹਾਲਤ ਵਿੱਚ ਅੰਤਮ ਹੋਵੇਗਾ ਅਤੇ ਫੈਸਲੇ ਦਾ ਐਲਾਨ ਇੱਕ ਅੰਕ ਛੱਡ ਕੇ ਅਗਲੇ ਅੰਕ ਵਿੱਚ ਠੀਕ ਜਵਾਬਾਂ ਸਮੇਤ ਕਰ ਦਿੱਤਾ ਜਾਵੇਗਾ।

**ਨੋਟ** : ਲਿਫ਼ਾਫ਼ੇ ਦੇ ਬਾਹਰ **ਇਨਾਮੀ ਪ੍ਰਤੀਯੋਗਤਾ** ਲਿਖਣਾ ਜ਼ਰੂਰੀ ਹੈ।

## ਪਿੰਡ ਸੈਦੋਵਾਲ (ਕਪੂਰਥਲਾ) ਵਿਖੇ ਵਿਸ਼ੇਸ਼ ਗੁਰਮਤਿ ਸਮਾਗਮ

ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿੱਚ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਦੇ ਸਰਕਲ ਕਪੂਰਥਲਾ ਦੇ ਸਹਿਯੋਗ ਨਾਲ ੧੯-੨੦-੨੧-੨੨ ਫਰਵਰੀ ੧੯੯੮ ਨੂੰ ਇਤਿਹਾਸਕ ਨਾਟਕ, ਦਸਤਾਰ ਅਤੇ ਗੁਰਬਾਣੀ ਕੰਠ ਮੁਕਾਬਲੇ, ਗੁਰਮਤਿ ਸਮਾਗਮ, ਅੰਮ੍ਰਿਤ ਸੰਚਾਰ ਸਮਾਗਮ ਗੁਰਦੁਆਰਾ ਸਾਹਿਬ ਪਿੰਡ ਸੈਦੋਵਾਲ (ਕਪੂਰਥਲਾ) ਵਿਖੇ ਕੀਤਾ ਜਾ ਰਿਹਾ ਹੈ। ਸਮਾਗਮ ਵਿੱਚ ਵਿਸ਼ੇਸ਼ ਤੌਰ ਤੇ ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਸ੍ਰ. ਹਰਜੀਤ ਸਿੰਘ, ਸੰਪਾਦਕ ਸਿੱਖ ਫੁਲਵਾੜੀ, ਸ੍ਰ. ਸੁਰਿੰਦਰ ਸਿੰਘ ਇੰਚਾਰਜ ਸਿੱਖ ਮਿਸ਼ਨਰੀ ਕਾਲਜ ਅਨੰਦਪੁਰ ਸਾਹਿਬ ਅਤੇ ਹੋਰ ਵਿਦਵਾਨ ਤੇ ਪ੍ਰਚਾਰਕ ਹਾਜ਼ਰੀਆਂ ਭਰਨਗੇ। ਦਸਤਾਰ-ਗੁਰਬਾਣੀ ਕੰਠ ਮੁਕਾਬਲੇ ਵਿੱਚ ਪਹਿਲੀਆਂ ਤਿੰਨ-ਤਿੰਨ ਪੁਜ਼ੀਸ਼ਨਾਂ ਪ੍ਰਾਪਤ ਕਰਨ ਵਾਲੇ ਜੇਤੂਆਂ ਨੂੰ ਵਿਸ਼ੇਸ਼ ਸਨਮਾਨ ਚਿੰਨ੍ਹਾਂ ਤੋਂ ਇਲਾਵਾ ੧੦੦੦, ੮੦੦, ੬੦੦ ਰੁਪਏ ਦੇ ਨਕਦ ਇਨਾਮ ਵੀ ਗੁ: ਪ੍ਰਬੰਧਕ ਕਮੇਟੀ ਵਲੋਂ ਦਿੱਤੇ ਜਾਣਗੇ। ਬਾਹਰੋਂ ਆਉਣ ਵਾਲੀਆਂ ਸੰਗਤਾਂ ਦੀ ਰਿਹਾਇਸ਼ ਤੇ ਲੰਗਰ ਦਾ ਪ੍ਰਬੰਧ ਹੋਵੇਗਾ।

# ਭਗਤ ਰਵਿਦਾਸ ਜੀ ਤੇ ਉਹਨਾਂ ਦੀ ਵਿਚਾਰਧਾਰਾ

ਭਗਤ ਰਵਿਦਾਸ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੋਲ੍ਹਾਂ ਰਾਗਾਂ ਵਿਚ ਕੁਲ ਚਾਲ੍ਹੀ ਸ਼ਬਦ ਦਰਜ ਹਨ। ਇਸ ਤਰ੍ਹਾਂ ਮਿਕਦਾਰ ਦੇ ਹਿਸਾਬ ਨਾਲ ਭਗਤ ਕਬੀਰ ਤੇ ਨਾਮਦੇਵ ਜੀ ਪਿਛੋਂ ਭਗਤਾਂ ਦੀ ਬਾਣੀ ਵਿੱਚ ਆਪ ਦਾ ਹੀ ਨੰਬਰ ਆਉਂਦਾ ਹੈ।

ਆਪ ਜੀ ਦਾ ਕੋਈ ਪ੍ਰਮਾਣੀਕ ਜੀਵਨ ਬ੍ਰਿਤਾਂਤ ਨਹੀਂ ਲਭਦਾ। ਹਾਂ, ਆਪ ਦੀ ਬਾਣੀ ਦਾ ਪ੍ਰਮਾਣੀਕ ਰੂਪ ਸਤਿਗੁਰੂ ਅਰਜਨ ਦੇਵ ਜੀ ਦੁਆਰਾ ੧੬੦੪ ਈ: ਵਿਚ ਸੰਪਾਦਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਵੱਸ਼ ਮੌਜੂਦ ਹੈ।

ਹਿੰਦੋਸਤਾਨ ਵਿਚ ਇਤਿਹਾਸ ਲਿਖਣ ਦਾ ਰਿਵਾਜ਼ ਹੀ ਨਹੀਂ ਸੀ। ਆਪਣੀ ਆਤਮ ਕਥਾ ਜਾਂ ਸਵੈ-ਜੀਵਨੀ ਲਿਖਣੀ ਵੀ ਇਥੋਂ ਦੇ ਸੰਤਾਂ-ਮਹਾਤਮਾਵਾਂ ਦੇ ਜੀਵਨ ਫਲਸਫ਼ੇ ਦੇ ਬਹੁਤੀ ਫਿਟ ਨਹੀ ਸੀ ਬੈਠਦੀ। ਇਸ ਸਭ ਕਾਸੇ ਕਾਰਨ ਸਾਡੇ ਦੇਸ਼ ਵਿਚ ਹੋਏ ਸੰਤਾਂ-ਮਹਾਤਮਾਵਾਂ ਦੀਆਂ ਪ੍ਰਮਾਣੀਕ ਤੇ ਇਤਿਹਾਸਿਕ ਆਧਾਰ ਵਾਲੀਆਂ ਜੀਵਨ ਗਾਥਾਵਾਂ ਨਹੀਂ ਲਭਦੀਆਂ।

ਇਹੋ ਗੱਲ ਭਗਤ ਰਵਿਦਾਸ ਜੀ ਬਾਰੇ ਕਹੀ ਜਾ ਸਕਦੀ ਹੈ। ਹਉਮੈਂ ਦਾ ਪੂਰਨ ਤਿਆਗ ਕਰ ਚੁੱਕਾ ਮਹਾਂਪੁਰਖ ਆਪਣੀ ਜੀਵਨ ਕਥਾ ਖੁਦ ਲਿਖੇਗਾ, ਨਾ-ਮੁਮਕਿਨ ਗੱਲ ਸੀ। ਆਪ ਨੇ ਆਪਣਾ ਸਾਰਾ ਜੀਵਨ ਰੱਬੀ ਪਿਆਰ ਤੇ ਸਿਮਰਨ-ਭਜਨ ਵਿਚ ਗੁਜ਼ਾਰਿਆ ਅਤੇ ਆਪਣੀ ਜੀਵਨ ਕਥਾ ਲਿਖਣ ਦੀ ਥਾਂ ਆਪ ਸਾਰੀ ਉਮਰ ਆਪਣੀ ਅਮਰ ਵਿਚਾਰਧਾਰਾ ਦਾ ਪਰਚਾਰ ਕਰਦੇ ਰਹੇ। ਆਪ ਨੇ ਨਾ ਕੇਵਲ ਪਰਮੇਸ਼ਰ ਦੇ ਸਰੂਪ ਦੀ ਬੜੀ ਖੂਬਸੂਰਤ ਵਿਆਖਿਆ ਹੀ ਆਪਣੀ ਬਾਣੀ ਵਿਚ ਕੀਤੀ, ਬਲਕਿ ਪਰਮੇਸ਼ਰ ਪ੍ਰਾਪਤੀ ਲਈ ਆਪਣੇ ਅਮਲੀ ਤਜਰਬੇ ਦੇ ਆਧਾਰ ਉਤੇ ਸਿੱਧੇ ਸਰਲ ਸਾਧਨ ਵੀ ਦੱਸੇ। ਅਨਮਤੀ ਸਾਧਨਾਂ ਦੀ ਅਸਾਰਤਾ ਉਤੇ ਵੀ ਸੁਹਣਾ ਚਾਨਣਾ ਪਾਇਆ। ਮਨੁੱਖਾ ਜੀਵਨ ਦੀ ਦਰਦਨਾਕ ਹਾਲਤ ਤੇ ਮਾਇਕ ਰੰਗਾਂ ਦੀ ਅਸਲੀਅਤ ਭਲੀ ਭਾਂਤ ਆਪਣੀ ਬਾਣੀ ਵਿਚ ਬਿਆਨ ਕੀਤੀ। ਆਪਣੇ ਹਿਰਦੇ ਵਿਚ ਜੋ ਸੱਚਾ, ਅੰਨਨ ਅਰ ਨਿਸ਼ਕਪਟ ਰੱਬੀ ਪਿਆਰ ਰਵਿਦਾਸ ਜੀ ਸਮੋਈ ਬੈਠੇ ਸਨ, ਉਹ ਆਪ ਦੀ ਬਾਣੀ ਵਿਚੋਂ ਡੁਲ੍ਹ-ਡੁਲ੍ਹ ਪੈਂਦਾ ਹੈ। ਆਪਨੇ ਆਪਣੀ ਬਾਣੀ ਵਿਚ ਇਨਸਾਨੀ ਜੀਵਨ ਦੇ ਮਕਸਦ ਉਤੇ ਬਹੁਤ ਸੁਹਣਾ ਚਾਨਣਾ ਪਾਉਣ ਦੇ ਨਾਲ ਨਾਲ ਰਬ-ਪ੍ਰਸਤ ਸੰਤਾਂ ਤੇ ਧਰਮੀਆਂ ਦੀ ਮਹਿਮਾ ਦਾ ਬੜਾ ਭਾਵ-ਪੂਰਤ ਬਿਆਨ ਕੀਤਾ ਹੈ। ਮੁੱਦਾ ਇਹ ਕਿ ਸਦੀਵੀ ਸੱਚ ਦਾ ਬਿਆਨ ਅਤੇ ਪ੍ਰਚਾਰ ਆਪ ਨੇ ਆਪਣੀ ਬਾਣੀ ਰਾਹੀਂ ਰੱਜ ਕੇ ਕੀਤਾ ਹੈ, ਪਰ ਆਪਣੀ ਜੀਵਨੀ ਬਾਰੇ ਦੋ ਅੱਖਰ ਵੀ ਲਿਖਣੋਂ ਪੂਰਨ ਸੰਕੋਚ ਹੀ ਕੀਤਾ ਹੈ।

ਆਪ ਤੋਂ ਪ੍ਰਭਾਵਿਤ ਹੋਣ ਵਾਲੇ ਵੀ ਆਪ ਦੀ ਵਿਚਾਰਧਾਰਾ ਦਾ ਪ੍ਰਚਾਰ ਤਾਂ ਖੂਬ ਕਰਦੇ ਰਹੇ। ਖਾਸ ਤੌਰ ਤੇ ਗੁਰੂ ਨਾਨਕ ਨਾਮ-ਲੇਵਾ ਸਿੱਖ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਹੀਂ ਨਾ ਕੇਵਲ ਰੋਜ਼ਾਨਾ ਆਪ ਜੀ ਦੇ ਸਦੀਵੀ ਸੱਚ ਦੇ ਸਨਮੁਖ ਨੱਤ-ਮਸਤਕ ਹੀ ਹੁੰਦੇ ਹਨ, ਬਲਕਿ ਜਿਹਨਾਂ ਨੇ ਭਗਤ ਜੀ ਦੀ ਵਿਚਾਰਧਾਰਾ ਨੂੰ ਪੂਰਨ ਤੌਰ ਤੇ ਅਪਨਾ ਕੇ ਅਮਲੀ ਤੌਰ ਤੇ ਪ੍ਰਚਲਤ ਕੀਤਾ ਹੈ। ਇਸ ਤਰ੍ਹਾਂ ਸੁਭਾਵਿਕ ਤੌਰ ਤੇ ਭਗਤ ਰਵਿਦਾਸ ਜੀ ਦੇ ਪੈਰੋਕਾਰਾਂ ਤੇ ਪ੍ਰਸੰਸਕਾਂ ਨੇ ਭੀ ਭਗਤ ਜੀ ਦੀ ਵਿਚਾਰਧਾਰਾ ਦਾ ਪ੍ਰਚਾਰ ਤਾਂ ਜ਼ਰੂਰ ਕੀਤਾ ਪਰ ਭਗਤ ਜੀ ਦੀ ਪ੍ਰਮਾਣੀਕ ਜੀਵਨੀ ਲਿਖਣ-ਭਾਲਣ ਦਾ ਜਤਨ ਨਾ ਦੇ ਬਰਾਬਰ ਹੀ ਕੀਤਾ ਗਿਆ।

ਪ੍ਰਮਾਣੀਕ ਜੀਵਨੀ ਦਾ ਉਪਲਬਧ ਹੋਣਾ ਤਾਂ ਕਿਤੇ ਰਿਹਾ, ਅਨਜਾਣ ਸ਼ਰਧਾਲੂਆਂ ਦੇ ਅਵੇਸਲੇਪਨ ਕਾਰਨ ਅਤੇ ਇਥੋਂ ਦੇ ਅਰਸੇ ਤੋਂ ਚਲੇ ਆ ਰਹੇ ਪਰਮ-ਪਰਾਗਤ ਧਰਮ ਦੇ ਠੇਕੇਦਾਰ ਬ੍ਰਾਹਮਣ ਦੀ ਲੁਕਵੀਂ ਜਾਂ ਗੁਪਤ ਮਾਰ ਕਾਰਨ ਭਗਤ ਰਵਿਦਾਸ ਜੀ ਦੀ ਜੀਵਨੀ ਨਾਲ ਐਸੀਆਂ ਬੇਹੂਦਾ, ਬੇ-ਸਿਰ ਪੈਰ ਤੇ ਸਿਧਾਂਤ-ਹੀਣ ਸਾਖੀਆਂ ਜੋੜ ਦਿਤੀਆਂ ਗਈਆਂ, ਕਿ ਭਗਤ ਜੀ ਦੇ ਅਸਲੀ ਸਰੂਪ ਦੇ ਦੀਦਾਰ ਹੀ ਧੁੰਦਲੇ ਹੋ ਗਏ। ਮੰਨੂੰ ਸਿਮਰਤੀ, ਪਰਾਸ਼ਰ ਸੰਹਿਤਾ, ਅਤ੍ਰਿ ਸੰਹਿਤਾ, ਵਿਸ਼ਨੂੰ ਸਿਮਰਤੀ, ਆਪਸਤੰਬ ਸਿਮਰਤੀ, ਵਸ਼ਿਸ਼ਟ ਸੰਹਿਤਾ, ਤੁਲਸੀਦਾਸ ਦੀ ਰਾਮ ਚਰਿਤ ਮਾਨਸ, ਬਾਲਮੀਕੀ ਰਾਮਾਇਣ ਆਦਿਕ ਗ੍ਰੰਥਾਂ ਵਿਚ ਬ੍ਰਾਹ-ਮਣ ਦੀ ਜੋ ਇਕ-ਛੱਤਰ ਸਰਦਾਰੀ ਅਸਥਾਪਤ ਕੀਤੀ ਗਈ ਹੈ ਤੇ ਸ਼ੂਦਰ ਕਹੀ ਜਾਣ ਵਾਲੀ ਸ਼ਰੇਣੀ ਦੀ ਜੋ ਦੁਰਦਸ਼ਾ ਕੀਤੀ ਗਈ ਹੈ, ਉਹ ਅਸਲ ਵਿਚ ਜ਼ੁਲਮ, ਅਤਿਆਚਾਰ, ਸਰਾਸਰ ਧੱਕੇ ਅਤੇ ਸਾਖਿਆਤ ਅਧਰਮ ਦਾ ਸਿਆਹ ਕਾਲਾ ਤੇ ਅਸਲ ਰੂਪ ਹੈ, ਜਿਸ ਨੇ ਹਿੰਦੋਸਤਾਨੀ ਸਮਾਜ ਉਤੇ ਅਗਿਆਨਤਾ, ਕਾਇਰਤਾ, ਬੁਜ਼ਦਿਲੀ, ਭਰਮਾਂ-ਵਹਿਮਾਂ, ਪਾਖੰਡਾਂ ਅਤੇ ਛੂਤ-ਛਾਤ ਦਾ ਸਿਆਹ ਕਾਲਾ ਹਨੇਰਾ ਖਿਲ੍ਹਾਰ ਦਿਤਾ ਸੀ। ਭਗਤ ਰਵਿਦਾਸ ਜੀ ਨੇ ਬੜੇ ਸੁਚੱਜੇ ਢੰਗ ਨਾਲ ਪੁਰੋਹਿਤੀ (ਬ੍ਰਾਹਮਣੀ) ਮੱਤ ਦੇ ਇਸ

ਹਨੇਰੇ ਨੂੰ ਦੂਰ ਕਰਨ ਦਾ ਸਫਲ ਜਤਨ ਆਰੰਭ ਕੀਤਾ ਸੀ। ਭਗਤ ਜੀ ਨੇ ਇਸ ਅਮਰ ਜਤਨ ਨੂੰ ਕਮਜ਼ੋਰ ਕਰਨ ਦੇ ਨਾਪਾਕ ਇਰਾਦੇ ਨਾਲ ਵਰਣ-ਆਸ਼ਰਮੀ ਮਤ ਦੇ ਠੇਕੇਦਾਰਾਂ ਬੜੇ ਲੁਕਵੇਂ ਢੰਗ ਨਾਲ ਭਗਤ ਜੀ ਦੇ ਜੀਵਨ ਬਿਰਤਾਂਤ ਵਿਚ ਐਸੀਆਂ ਸਾਖੀਆਂ ਜੋੜ ਦਿਤੀਆਂ ਜਿਸ ਨਾਲ ਬ੍ਰਾਹਮਣ ਦੀ ਸਰਦਾਰੀ ਬਹਾਲ ਰਹਿ ਸਕੇ ਤੇ ਉਹਨਾਂ ਦੇ ਹਲਵੇਂ-ਮਾਂਡੇ ਦਾ ਪਰਬੰਧ ਕਾਇਮ ਰਹੇ।

ਭਗਤ ਜੀ ਦੀਆਂ ਪ੍ਰਮਾਣੀਕ ਜੀਵਨ ਘਟਨਾਵਾਂ ਨਾ ਵੀ ਖੋਜੀਆਂ ਜਾ ਸਕਣ, ਤਾਂ ਕੋਈ ਫਰਕ ਨਹੀਂ ਪੈਂਦਾ। ਉਹਨਾਂ ਦਾ ਅਸਲ ਸਰੂਪ ਤਾਂ ਉਹਨਾਂ ਦੀ ਬਾਣੀ ਹੀ ਹੈ। ਜੋ ਸਾਖੀਆਂ ਉਹਨਾਂ ਦੀ ਬਾਣੀ ਵਿਚਲੇ ਜੀਵਨ-ਫਲਸਫੇ ਦੇ ਉਲਟ ਜਾਂਦੀਆਂ ਹਨ, ਉਹ ਨਿਸਚੇ ਹੀ ਚਾਤਰ ਤੇ ਸ਼ਾਤਰ ਬ੍ਰਾਹਮਣ ਦੀ ਲੁਕਵੀਂ ਚਾਲ ਦਾ ਨਤੀਜਾ ਜਾਣਨਾ ਚਾਹੀਦਾ ਹੈ, ਪਰ ਇਸ ਵਿਚ ਕੋਈ ਸੰਸਾ ਨਹੀਂ ਜਾਣਨਾ ਚਾਹੀਦਾ।

ਭਗਤ ਜੀ ਦੀ ਪ੍ਰਮਾਣੀਕ ਜੀਵਨ-ਗਾਥਾ ਦਾ ਸੰਪੂਰਨ ਸਰੂਪ ਲਭਣਾ ਤਾਂ ਕਿਤੇ ਰਿਹਾ, ਆਪ ਦੇ ਅਸਲ ਨਾਮ, ਜਨਮ ਦੇ ਸੰਨ ਜਾਂ ਸੰਮਤ, ਜਨਮ ਅਸਥਾਨ, ਮਾਤਾ ਪਿਤਾ ਦੇ ਨਾਮ ਆਦਿਕ ਸੁਭਾਵਕ ਮਜ਼ਮੂਨ ਵੀ ਵਾਦ ਵਿਵਾਦ ਦਾ ਵਿਸ਼ਾ ਬਣ ਜਾਂਦੇ ਹਨ ਜਿਵੇਂ ਕਿ ਆਪ ਦੇ ਅੱਡ ਅੱਡ ਪੈਰੋਕਾਰਾਂ ਨੇ ਆਪਣੀ ਤੇ ਆਪਣੇ ਇਲਾਕੇ ਦੀ ਚਾਲ ਜਾਂ ਸਹੂਲੀਅਤ ਨੂੰ ਮੁੱਖ ਰੱਖ ਕੇ ਆਪ ਦੇ ਅੱਡ ਅੱਡ ਨਾਮ ਪ੍ਰਚਲਤ ਕਰ ਰਖੇ ਹਨ, ਯਥਾ :— ਰਵਿਦਾਸ, ਤੋਂ ਛੁੱਟ ਰੈਦਾਸ, ਰੋਹੀਦਾਸ, ਰਾਮਦਾਸ, ਰੋਹੀਤਾਸ, ਰੁਈਦਾਸ ਆਦਿਕ।

ਆਪ ਦੇ ਜਨਮ ਦੇ ਸੰਨ-ਸੰਮਤ ਬਾਰੇ ਵੀ ਅੱਡ ਅੱਡ ਅੰਦਾਜ਼ੇ ਹਨ। ਡਾਕਟਰ ਭੰਡਰਕਰ ਤੇ ਭਗਤਮਾਲ ਦੇ ਲਿਖਾਰੀ ਆਪ ਦੇ ਜਨਮ ਦਾ ਸੰਨ ੧੨੯੭ ਈਸਵੀ ਦਸਦੇ ਹਨ ਜਦਕਿ ਡਾ: ਭਗਵਤ ਵ੍ਰਤ ਮਿਸ਼ਰ ੧੩੯੮ ਈਸਵੀ, ਭਾਈ ਕਾਹਨ ਸਿੰਘ ਨਾਭਾ ੧੩੯੯ ਈਸਵੀ, ਡਾ: ਯੋਗਿੰਦਰ ਸਿੰਘ ੧੪੪੩ ਈਸਵੀ, ਡਾ: ਗੋਵਿੰਦ ਤ੍ਰਿਗੁਣਾਇਤ ਤੇ ਰਾਮ ਚਰਣ ਕੁਰੀਲ ੧੪੧੪ ਈਸਵੀ, ਰਾਮਾ ਨੰਦ ਸ਼ਾਸਤਰੀ ੧੩੯੭ ਈ:, ਡਾ: ਰਾਮ ਕੁਮਾਰ ਵਰਮਾ ੧੩੯੮ ਈ:, ਪ੍ਰਿਥਵੀ ਸਿੰਘ ਆਜ਼ਾਦ ਤੇ ਡਾ: ਪਦਮ ਗੁਰਚਰਨ ਸਿੰਘ ੧੩੭੬ ਈਸਵੀ ਵਿਚ ਆਪ ਦਾ ਜਨਮ ਹੋਇਆ ਦਸਦੇ ਹਨ। ਇਹੋ ਹਾਲ ਆਪ ਦੇ ਮਾਤਾ ਪਿਤਾ ਦੇ ਨਾਮ ਸੰਬੰਧੀ ਹੈ। ਭਾਈ ਕਾਹਨ ਸਿੰਘ ਨਾਭਾ ਨੇ ਪਿਤਾ ਸੰਤੋਖਾ ਤੇ ਮਾਤਾ ਦਿਆਰੀ ਦਸੀ ਹੈ। ਕਵੀ ਬਰਕਤ ਸਿੰਘ ਅਨੰਦ ਪਿਤਾ ਦਾ ਨਾਮ ਤਾਂ ਸੰਤੋਖਾ ਮੰਨਦੇ ਹਨ ਪਰ ਮਾਤਾ ਦਾ ਨਾਮ ਕੌਂਸਾ ਦੇਈ ਦਸਦੇ ਹਨ, ਪ੍ਰਿਥਵੀ ਸਿੰਘ ਆਜ਼ਾਦ ਪਿਤਾ ਰਾਘਵ ਤੇ ਮਾਤਾ ਕਰਮਾ ਦੇਵੀ ਨੂੰ ਦਸਦੇ ਹਨ, ਜਦਕਿ ਭਵਿਸ਼ ਪੁਰਾਣ ਦੇ ਹਵਾਲੇ ਨਾਲ ਆਪ ਨੇ ਰਵਿਦਾਸ ਜੀ ਦੇ ਪਿਤਾ ਦਾ ਨਾਮ ਮਾਨਦਾਸ ਦਸਿਆ ਹੈ। ਜਾਤ-ਪਾਤ ਦੇ ਆਧਾਰ ਤੇ ਆਪਣੇ ਆਪ ਨੂੰ ਰਵਿਦਾਸ ਜੀ ਨਾਲ ਜੋੜਨ ਵਾਲੇ ਲੋਕਾਂ ਵਿਚ ਪਿਤਾ ਦਾ ਨਾਮ ਰਘੂ ਜੀ ਤੇ ਮਾਤਾ ਦਾ ਨਾਮ ਘੁਰਬਿਨੀਆ ਕਰਕੇ ਪ੍ਰਚਲਤ ਹੈ।

ਆਪ ਦੇ ਜਨਮ ਅਸਥਾਨ ਬਾਰੇ ਵੀ ਅੱਡ ਅੱਡ ਖਿਆਲ ਪ੍ਰਚਲਤ ਹਨ। ਰਾਜਸਥਾਨ ਦੇ ਮਾਂਡਵਗੜ੍ਹ ਤੋਂ ਅਲਾਵਾ ਗੁਜਰਾਤ ਅਰ ਪੱਛਮੀ ਉਤਰ ਪ੍ਰਦੇਸ਼ ਨੂੰ ਉਹਨਾਂ ਦੀ ਜਨਮ ਭੂਮੀ ਦਸਣ ਵਾਲੇ ਵੀ ਬਹੁਤ ਲੋਕ ਹਨ। ਆਪ ਜੀ ਆਪਣੀ ਬਾਣੀ ਵਿਚ ਆਏ ਹਵਾਲਿਆਂ ਤੋਂ ਆਪ ਬਨਾਰਸ ਦੇ ਆਸ ਪਾਸ ਦੇ ਇਲਾਕੇ ਦੇ ਵਸਨੀਕ ਪ੍ਰਤੀਤ ਹੁੰਦੇ ਹਨ। ਉਂਝ "ਰੈਦਾਸ ਰਾਮਾਇਣ" ਤੇ "ਭਵਿਸ਼ਯ ਪੁਰਾਣ" ਦੇ ਆਧਾਰ ਤੇ ਆਪ ਦਾ ਜਨਮ ਅਸਥਾਨ ਮੰਡੂਰ ਹੈ ਜੋ ਬਨਾਰਸ ਕੈਂਟ ਦੇ ਪੱਛਮ ਵਲ ਦੋ ਮੀਲ ਦੀ ਦੂਰੀ ਤੇ ਵਾਕਿਆ ਹੈ।

ਆਪ ਦੇ ਜਨਮ ਅਸਥਾਨ, ਜਨਮ ਸੰਨ-ਸੰਮਤ, ਮਾਤਾ ਪਿਤਾ ਦੇ ਨਾਮਾਂ ਆਦਿਕ ਦਾ ਪੱਕਾ ਨਿਰਨਾ ਨਾ ਹੋ ਸਕਣ ਨਾਲ ਆਤਮਿਕ ਜਗਤ ਵਿਚ ਭਾਵੇਂ ਬਹੁਤਾ ਫਰਕ ਨਹੀਂ ਪੈਂਦਾ, ਪਰ ਆਪ ਦੀ ਜੀਵਨ ਗਾਥਾ ਨਾਲ ਜੋੜੀਆਂ ਬੇਅੰਤ ਸਾਖੀਆਂ ਬਹੁਤ ਧਿਆਨ ਮੰਗਦੀਆਂ ਹਨ, ਜੋ ਬ੍ਰਾਹਮਣ ਦੀ ਸਰਦਾਰੀ ਕਾਇਮ ਰਖਣ ਲਈ ਲੁਕਵਾਂ ਵਾਰ ਸਨ ਅਰ ਨਿਰੋਲ ਸ਼ਰਾਰਤੀ ਦਿਮਾਗ ਦੀ ਕਾਢ ਸਨ। ਉਂਝ, ਇਹ ਗਲ ਵਖਰੀ ਹੈ ਕਿ ਆਪਣੇ ਭੋਲੇਪਣ ਅਤੇ ਅਨਜਾਨਪੁਣੇ ਵਿਚ ਰਵਿਦਾਸ ਜੀ ਦੇ ਸ਼ਰਧਾਲੂ ਤੇ ਪ੍ਰਸੰਸਕ ਵੀ ਉਹਨਾਂ ਦਾ ਹੀ ਪ੍ਰਚਾਰ ਕਰੀ ਤੁਰਦੇ ਗਏ ਹਨ। ਸੰਤ ਅਨੰਤਦਾਸ, ਨਾਭਾ ਦਾਸ ਦੀ "ਭਗਤ ਮਾਲ", ਭਗਤ ਮਾਲ ਦੇ ਟੀਕਾਕਾਰ ਪ੍ਰਿਆ ਦਾਸ, ਮੈਕਾਲਿਫ ਦੇ "ਸਿੱਖ ਰਿਲੀਜਨ", "ਗੁਰਭਗਤ ਮਾਲ" ਆਦਿਕਾਂ ਦੇ ਆਧਾਰ ਤੇ ਆਪ ਜੀ ਬਾਰੇ ਬਹੁਤ ਹੀ ਅਜਿਹੀਆਂ ਸਾਖੀਆਂ ਤੇ ਗੱਲਾਂ ਪ੍ਰਚਲਤ ਹੋ ਗਈਆਂ ਜੋ ਆਪ ਜੀ ਦੀ ਬਾਣੀ ਦੇ ਆਸ਼ਿਆਂ ਅਨੁਕੂਲ ਨਹੀਂ ਹਨ। ਆਪ ਜੀ ਦੇ ਜੀਵਨ ਨਾਲ ਜੋੜੀਆਂ ਗਈਆਂ ਸਭ ਮਨਘੜਤ ਸਾਖੀਆਂ ਤੇ ਗੱਲਾਂ ਦਾ ਪੂਰਾ ਵੇਰਵਾ ਤਾਂ ਇਸ ਲੇਖ ਵਿਚ ਸੰਭਵ ਨਹੀਂ, ਪਰ ਕੁਝ ਕੁ ਦਾ ਜ਼ਿਕਰ ਹੇਠਾਂ ਲਿਖੇ ਅਨੁਸਾਰ ਕੀਤਾ ਜਾਂਦਾ ਹੈ।

(੧) ਭਗਤ ਰਵਿਦਾਸ ਜੀ ਨੂੰ ਆਪਣੇ ਪੂਰਬ ਜਨਮ ਵਿਚ ਬ੍ਰਾਹਮਣ ਦਸਿਆ ਗਿਆ ਹੈ ਜੋ ਭਗਤ ਰਾਮਾਨੰਦ

ਦੇ ਚੇਲੇ ਸਨ ਤੇ ਬ੍ਰਹਮਚਾਰੀ ਰਹਿ ਕੇ ਰਾਮਾਨੰਦ ਜੀ ਦੀ ਸੇਵਾ ਕਰਦੇ ਤੇ ਧਾਰਮਿਕ ਤਾਲੀਮ ਹਾਸਲ ਕਰਦੇ ਸਨ। ਰਾਮਾਨੰਦ ਜੀ ਨੂੰ ਵਰਣ-ਆਸ਼ਰਮੀ ਮਤ ਦੇ ਪ੍ਰਚਾਰਕ ਦਸਿਆ ਗਿਆ ਹੈ ਜੋ ਛੂਤ-ਛਾਤ ਦੇ ਪੱਕੇ ਹਾਮੀ ਸਨ (ਹਾਲਾਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਮਾਨੰਦ ਜੀ ਦੇ ਸ਼ਬਦ ਵਿਚ ਆਪ ਵਰਣ-ਆਸ਼ਰਮੀ ਮੱਤ ਮਗਰ ਡਾਂਗ ਲਈ ਫਿਰਦੇ ਪ੍ਰਤੀਤ ਹੁੰਦੇ ਹਨ)। ਬ੍ਰਹਮਚਾਰੀ ਚੇਲਾ ਰਾਮਾਨੰਦ ਜੀ ਦੇ ਹੁਕਮ ਮੁਤਾਬਕ ਅਰ ਛੂਤ-ਛਾਤ ਵਾਲੀ ਪੂਰਨ ਮਰਯਾਦਾ ਅਨੁਸਾਰ ਹੀ ਕਾਂਸ਼ੀ ਨਗਰ ਵਿਚੋਂ ਰਾਮਾਨੰਦ ਜੀ ਦੀ ਰਸੋਈ ਲਈ ਭਿਛਿਆ ਮੰਗ ਕੇ ਲਿਆਉਂਦਾ ਸੀ। ਉਹ ਰਾਮਾਨੰਦ ਜੀ ਦੀ ਰਸੋਈ ਵਿਚ ਦਾਲ ਆਟਾ ਦਾਨ ਦੇ ਕੇ ਪੁੱਤਰ ਪੈਦਾ ਹੋਣ ਦੀ ਕਾਮਨਾ ਪੂਰੀ ਕਰਨੀ ਚਾਹੁੰਦਾ ਸੀ। ਬ੍ਰਹਮਚਾਰੀ ਉਂਝ ਤਾਂ ਛੂਤ ਛਾਤ ਦੇ ਨਿਯਮ ਦਾ ਬਹੁਤ ਸਖਤੀ ਨਾਲ ਪਾਬੰਦ ਸੀ ਪਰ ਇਕੇਰਾਂ ਠੰਡ ਦੇ ਮੌਸਮ ਵਿਚ ਬਹੁਤ ਬਾਰਸ਼ ਪੈ ਜਾਣ ਕਾਰਨ ਤੇ ਹਦੋਂ ਵਧ ਠੰਡ ਅਰ ਚਿੱਕੜ ਭਰੀਆਂ ਗਲੀਆਂ ਨੂੰ ਮੁੱਖ ਰਖ ਕੇ ਆਪਣੀ ਸਹੂਲੀਅਤ ਦੇ ਖਿਆਲ ਨਾਲ ਸੰਤੋਖੇ ਚਮਾਰ ਤੋਂ ਹੀ ਰਾਮਾਨੰਦ ਜੀ ਦੇ ਨਿਯਮਾਂ ਦੇ ਉਲਟ ਦਾਲ-ਆਟੇ ਦਾ ਦਾਨ ਅੰਗੀਕਾਰ ਕਰ ਲਿਆ। ਕੁਝ ਕੁ ਲਿਖਾਰੀਆਂ ਨੇ ਇਹ ਦਾਨ ਇਕ ਬਾਣੀਏ ਪਾਸੋਂ ਲਿਆ ਦਸਿਆ ਹੈ ਜੋ ਸੰਤੋਖੇ ਚਮਾਰ ਕੋਲ ਮੁਲਾਜ਼ਮ ਸੀ। ਰਾਮਾਨੰਦ ਜੀ ਨੇ ਉਸ ਦਾਲ ਆਟੇ ਤੋਂ ਤਿਆਰ ਹੋਈ ਰਸੋਈ 'ਚੋਂ ਭੋਜਨ ਛੱਕ ਲਿਆ ਪਰ ਰਾਤ ਨੂੰ ਭਜਨ-ਬੰਦਗੀ ਵਿਚ ਬੈਠਣ ਸਮੇਂ ਉਹਨਾਂ ਦੀ ਬਿਰਤੀ ਨਾ-ਇਕਾਗਰ ਹੋਣ ਕਾਰਨ ਸਵੇਰੇ ਸਵੇਰੇ ਹੀ ਬ੍ਰਹਮਚਾਰੀ ਨੂੰ ਤਲਬ ਕਰ ਲਿਆ। ਸੱਚਾਈ ਖੁਲ੍ਹ ਗਈ ਕਿ ਸੂਦਰ ਦਾ ਅੰਨ ਰਾਮਾਨੰਦ ਜੀ ਦੇ ਪੇਟ ਵਿਚ ਦਾਖਲ ਹੋ ਜਾਣ ਕਾਰਨ ਰੱਬੀ ਭਗਤੀ ਵਿਚ ਰਾਮਾਨੰਦ ਜੀ ਦੀ ਬਿਰਤੀ ਨਹੀਂ ਟਿਕ ਰਹੀ। ਫਿਰ 'ਭਗਤ' ਹੀ ਕੀ ਹੋਇਆ ਜੋ ਕ੍ਰੋਧ ਨਾਲ ਅੱਗ-ਬਗੋਲਾ ਨਾ ਹੋਇਆ ਰਹੇ। ਰਾਮਾਨੰਦ ਜੀ ਨੇ ਬ੍ਰਹਮਚਾਰੀ ਦੇ ਮਹਾਨ ਅਪਰਾਧ ਕਾਰਨ ਉਸ ਨੂੰ ਕ੍ਰੋਧ ਵਿਚ ਆ ਕੇ ਸਰਾਪ ਦੇ ਦਿਤਾ ਕਿ, ਹੇ ਦੁਸ਼ਟ! ਤੂੰ ਮੈਨੂੰ ਚਮਾਰ ਦੇ ਘਰ ਦਾ ਭੋਜਨ ਕਰਾਇਆ ਹੈ, ਤੂੰ ਇਹ ਬ੍ਰਾਹਮਣ ਸਰੀਰ ਤਿਆਗ ਕੇ ਚਮਾਰ ਦੇ ਘਰ ਜਨਮ ਲਏਂਗਾ। ਸੋ ਬ੍ਰਹਮਚਾਰੀ ਕਾਲ ਗ੍ਰਾਸ ਹੋ ਗਿਆ ਅਤੇ ਇਕ ਸਾਲ ਦੇ ਅੰਦਰ ਹੀ ਸੰਤੋਖੇ ਚਮਾਰ ਦੇ ਘਰ ਪੁੱਤਰ ਰੂਪ ਵਿਚ ਰਵਿਦਾਸ ਦੇ ਤੌਰ ਤੇ ਜਨਮ ਲਿਆ।

ਇਹ ਸਾਰੀ ਸਾਖੀ ਘੜ੍ਹਨ ਵਿਚ ਅਸਲ ਭਾਵਨਾ ਇਹ ਸੀ ਕਿ ਇਹ ਗੱਲ ਸਾਬਤ ਕੀਤੀ ਜਾਏ ਅਤੇ ਇਹ ਖਿਆਲ ਦ੍ਰਿੜ ਕਰਵਾਇਆ ਜਾਏ ਕਿ ਉੱਤਮ ਤੇ ਮਹਾਨ ਮਨੁਖ ਕੇਵਲ ਬ੍ਰਾਹਮਣ ਜਾਤੀ ਵਿਚ ਹੀ ਪੈਦਾ ਹੁੰਦੇ ਹਨ ਤੇ ਕੋਈ ਨੇਕ, ਧਰਮਾਤਮਾ ਤੇ ਮਹਾਨ ਮਨੁੱਖ ਚਮਾਰਾਂ ਜਾਂ ਸੂਦਰਾਂ ਵਿਚ ਜਨਮ ਹੀ ਨਹੀਂ ਲੈ ਸਕਦਾ। ਇਸ ਸਾਖੀ ਅਨੁਸਾਰ ਰਵਿਦਾਸ ਜੀ ਮੂਲ ਰੂਪ ਵਿਚ ਬ੍ਰਾਹਮਣ ਹੀ ਸਨ ਪਰ ਕੇਵਲ ਆਪਣੇ ਪੂਰਬ ਜਨਮ ਵਿਚ ਜਾਤ-ਪਾਤ ਦੇ ਬੰਧਨ ਨੂੰ ਤੋੜਨ ਦੇ ਮਹਾਨ ਅਪਰਾਧ ਕਾਰਨ ਆਪ ਨੂੰ ਚਮਾਰਾਂ ਵਿਚ ਜਨਮ ਲੈਣਾ ਪਿਆ।

ਬੜਾ ਲੁਕਵਾਂ ਅਰ ਮਾਰੂ ਵਾਰ ਸੀ ਜੋ ਬੜੇ ਹੌਂਸਲੇ ਅਰ ਢੰਗ ਨਾਲ ਰਵਿਦਾਸ ਜੀ ਦੀ ਜੀਵਨੀ ਨਾਲ ਜੋੜਿਆ ਗਿਆ ਤਾਂਕਿ ਰਵਿਦਾਸ ਜੀ ਦੀ ਮਹਾਨਤਾ ਨੂੰ ਤਾਂ ਮੰਨ ਲਿਆ ਜਾਵੇ, ਪਰ ਉਹਨਾਂ ਨੂੰ ਮੂਲ ਰੂਪ ਵਿਚ ਬ੍ਰਾਹਮਣ ਕਰ ਕੇ ਹੀ ਦਸਿਆ ਜਾਵੇ। ਕਾਰਨ ਇਹ ਸੀ ਕਿ ਆਪ ਜੀ ਦੇ ਸਮੇਂ ਦੇ ਬੜੇ ਬੜੇ ਧੁਰੰਧਰ ਬ੍ਰਾਹਮਣ ਵੀ ਆਪ ਦੇ ਤਪ ਤੇਜ ਅਗੇ ਨਹੀਂ ਸਨ ਅੱੜ ਸਕੇ ਅਤੇ ਆਪ ਦੀ ਰੱਬੀ ਭਗਤੀ ਤੇ ਰੱਬੀ ਗਿਆਨ ਕਾਰਨ ਉਹਨਾਂ ਨੂੰ ਆਪ ਜੀ ਸਾਹਮਣੇ ਡੰਡਉਤ ਬੰਦਨਾ ਕਰ ਕੇ ਨੱਤ-ਮਸਤਕ ਹੋਣਾ ਪਿਆ ਸੀ। ਯਥਾ :— (ਪੰਨਾ (੧੨੯੩)

**''ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ,**
**ਨਿਤਹਿ ਬਾਨਾਰਸੀ ਆਸ ਪਾਸਾ।।**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ,**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ।''**

ਤੇ

**''ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ,**
**ਅਜਹੁ ਬੰਨਾਰਸੀ ਆਸ ਪਾਸਾ।।**
**ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ,**
**ਤਿਨ ਤਨੈ ਰਵਿਦਾਸ ਦਾਸਾਨ ਦਾਸਾ।।'**

(੨) ਉਪਰੋਕਤ ਪਰਕਾਰ ਦੇ ਪਰਚਾਰ ਦੇ ਆਧਾਰ ਤੇ ਘੜੀਆਂ ਗਈਆਂ ਸਾਖੀਆਂ ਵਿਚ ਇਹ ਵੀ ਜ਼ਿਕਰ ਆਉਂਦਾ ਹੈ ਕਿ ਬਾਲਕ ਰਵਿਦਾਸ ਨੂੰ ਜਨਮ ਸਮੇਂ ਹੀ ਪੁਰਾਣੇ ਸੰਸਕਾਰਾਂ ਕਾਰਨ ਆਪਣਾ ਪਿਛਲਾ ਬ੍ਰਹਮਚਾਰੀ ਜਨਮ ਯਾਦ ਸੀ ਤੇ ਨਾਲ ਹੀ ਆਪਣੇ ਕੀਤੇ ਉਸ ਮਹਾਨ ਅਪਰਾਧ ਦਾ ਵੀ ਚੇਤਾ ਸੀ ਜਿਸ ਅਨੁਸਾਰ ਉਸਨੇ ਭਗਤ ਰਾਮਾਨੰਦ ਜੀ ਨੂੰ ਇਕ ਚਮਾਰ ਦੇ ਘਰ ਦਾ ਅੰਨ ਖੁਆ ਦਿੱਤਾ ਸੀ। ''ਜੈਸਾ ਅੰਨ ਤੈਸਾ ਮਨ'' ਦਾ ਮੁਹਾਵਰਾ ਦਸਾਂ-ਨੌਹਾਂ ਦੀ ਮਿਹਨਤ ਮਸ਼ੱਕਤ ਦੀ ਨੇਕ ਕਮਾਈ ਨਾਲ ਜੋੜਨ ਦੀ ਥਾਵੇਂ ਚਮਾਰ ਜਾਂ ਸੂਦਰ ਦੇ ਅੰਨ ਨਾਲ ਜੋੜਨ ਦੀ ਅੱਤ ਦਰਜੇ ਦੀ ਢੀਠਤਾ ਦਿਖਲਾਈ ਗਈ। ਉਹਨਾਂ

ਸਾਖੀਆਂ ਵਿਚ ਦਰਜ ਕੀਤਾ ਗਆ ਕਿ ਪਿਛਲਾ ਜਨਮ ਯਾਦ ਹੋਣ ਕਾਰਨ ਰਵਿਦਾਸ ਜੀ ਨੇ ਖ਼ੁਦ ਆਪਣੀ ਚਮਾਰ ਮਾਂ (ਸੰਤੋਖੇ ਦੀ ਸੁਪਤਨੀ) ਦਾ ਦੁੱਧ ਨਾ ਚੁੰਘਿਆ ਕਿਉਂਕਿ ਇਸ ਅਪਰਾਧ ਨਾਲ ਬ੍ਰਹਮਚਾਰੀ ਨੂੰ ਰੱਬ ਵਲੋਂ ਹੋਰ ਵਧੇਰੇ ਸਜ਼ਾ ਮਿਲਣ ਦਾ ਭਾਰੀ ਖਤਰਾ ਸੀ। ਬ੍ਰਾਹਮਣ ਦਾ ਰੱਬ ਵੀ ਕਮਾਲ ਹੈ ਜੋ ਆਪਣੇ ਪੈਦਾ ਕੀਤੇ ਸ਼ੂਦਰ ਤੋਂ ਕੇਵਲ ਉਸਦੇ ਸ਼ੂਦਰ ਹੋਣ ਕਾਰਨ ਵਿਤਕਰਾ ਕਰ ਰਿਹਾ ਹੈ।

(੩) ਫਿਰ ਸੰਤੋਖੇ ਚਮਾਰ ਦੀ ਬੇਨਤੀ ਤੇ ਰਾਮਾਨੰਦ ਜੀ ਬਾਲਕ ਰਵਿਦਾਸ ਦੇ ਘਰ ਪੁਜੇ ਤੇ ਰਵਿਦਾਸ ਜੀ ਨੂੰ ਕੰਨਾਂ ਵਿਚ ਸ਼ੰਕਾ ਨਾ ਕਰਨ ਤੇ ਦੁੱਧ ਪੀਣ ਦੀ ਹਿਦਾਇਤ ਦੇ ਗਏ। ਸਮਝ ਨਹੀਂ ਪੈਂਦੀ ਚਮਾਰ ਮਾਂ ਦੇ ਦੁੱਧ ਚੁੰਘਣ ਦੇ ਮਹਾਨ ਅਪਰਾਧ ਦਾ ਪ੍ਰਾਸਚਿਤ ਕਰਾਉਣ ਦਾ ਕੋਈ ਫਾਰਮੂਲਾ ਰਵਿਦਾਸ ਜੀ ਦੇ ਕੰਨਾਂ ਵਿਚ ਰਾਮਾਨੰਦ ਜੀ ਨੇ ਨਹੀਂ ਪਾਇਆ। ਜੇ ਇੱਥੇ ਇਕ ਹੋਰ ਸਾਖੀ ਘੜ ਕੇ ਸ਼ਾਮਲ ਕਰ ਦਿੰਦੇ ਤਾਂ ਚੰਗੀ ਫਿੱਟ ਬੈਠ ਜਾਣੀ ਸੀ ਕਿ "ਹੇ ਰਵਿਦਾਸ, ਵੱਡਾ ਹੋ ਕੇ ਪੰਜ ਸੌ ਗਊਆਂ, ਪੰਜ ਸੌ ਘੋੜੇ ਤੇ ਯੋਗ ਮਕਦਾਰ ਵਿਚ ਸੋਨਾ ਚਾਂਦੀ ਆਦਿਕ ਪਦਾਰਥ ਬ੍ਰਾਹਮਣਾਂ ਨੂੰ ਦਾਨ ਦੇ ਦੇਵੀਂ ਤਾਂ ਚਮਾਰ ਮਾਂ ਦੇ ਚੁੰਘੇ ਦੁੱਧ ਦਾ ਦੋਸ਼ ਲੱਥ ਜਾਏਗਾ।" ਧਰਮ ਦੇ ਪਵਿਤਰ ਨਾਮ ਉਤੇ ਧੱਬਾ ਲਗਾਉਣ ਵਾਲੇ ਇਹਨਾਂ ਧਰਮ ਦੇ ਠੇਕੇਦਾਰਾਂ ਤੇ ਜਿਤਨੀ ਲਾਹਨਤ ਪਾਈ ਜਾਏ, ਥੋੜ੍ਹੀ ਹੈ।

(੪) ਸਾਖੀਆਂ ਵਿਚ ਇਹ ਦਰਜ ਕੀਤਾ ਗਿਆ ਹੈ ਕਿ ਵੱਡੇ ਹੋ ਕੇ ਰਵਿਦਾਸ ਜੀ ਜੁੱਤੀਆਂ ਗੰਢਣ ਦਾ ਕੰਮ ਕਰਦੇ ਸਨ। ਜੁਤੀਆਂ ਗੰਢਣ ਲਈ ਉਹ ਉਸ ਮੁੱਖ ਸੜਕ ਦੇ ਕੰਢੇ ਬੈਠਦੇ ਸਨ ਜਿਥੋਂ ਤੀਰਥ-ਯਾਤਰਾ ਦੇ ਮਹਾਤਮਾ ਲੋਕ ਲੰਘ ਕੇ ਹਰਿਦੁਆਰ ਗੰਗਾ ਦੇ ਦਰਸ਼ਨ ਲਈ ਜਾਂਦੇ ਸਨ। ਇਸ ਸਾਖੀ ਦਾ ਇਹ ਪਹਿਲੂ ਬੜਾ ਧਿਆਨ ਮੰਗਦਾ ਹੈ ਕਿ ਆਪ ਬ੍ਰਾਹਮਣਾਂ ਪਾਸੋਂ ਜੁਤੀਆਂ ਗੰਢਾਉਣ ਦੀ ਕੋਈ ਕੀਮਤ ਨਹੀਂ ਲੈਂਦੇ ਸਨ। ਅਜਿਹੇ ਸਾਖੀ ਘੜਨਹਾਰੇ ਅਸਲ ਵਿਚ ਬ੍ਰਾਹਮਣ ਦੀ ਸਰਬ-ਸਰੇਸ਼ਟਤਾ ਤੇ ਉਤਮਤਾ ਦੀ ਛਾਪ ਹਿੰਦੋਸਤਾਨ ਦੇ ਹਰ ਬੰਦੇ ਦੇ ਜ਼ਿਹਨ ਵਿਚ ਵਸਾ ਦੇਣਾ ਚਾਹੁੰਦੇ ਸਨ। ਸਾਖੀ ਆਪਣੇ ਆਪ ਵਿਚ ਬੜੀ ਲੰਬੀ ਹੈ ਕਿ ਕਿਵੇਂ ਇਕ ਬ੍ਰਾਹਮਣ ਨੇ ਭਗਤ ਰਵਿਦਾਸ ਜੀ ਤੋਂ ਜੁੱਤੀ ਗੰਢਵਾਈ ਤੇ ਭਗਤ ਜੀ ਨੇ ਉਸ ਪਾਸੋਂ ਆਪਣੇ ਨਿਯਮ ਮੁਜਬ ਭੇਟਾ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਜ਼ੋਰ ਦੇਣ ਉਤੇ ਦਿੱਤੀ ਗਈ ਦਮੜੀ ਵੀ ਗੰਗਾ-ਮਾਤਾ ਦੇ ਯਾਤਰੀ ਬ੍ਰਾਹਮਣ ਨੂੰ ਇਹ ਕਹਿ ਕੇ ਵਾਪਸ ਦੇ ਦਿਤੀ ਕਿ ਇਹ ਗੰਗਾ ਮਾਈ ਨੂੰ ਰਵਿਦਾਸ ਜੀ ਵਲੋਂ ਭੇਟਾ ਕਰ ਦਿੱਤੀ ਜਾਵੇ।

ਇਸ ਸਾਖੀ ਰਾਹੀਂ ਲੁਕਵੇਂ ਢੰਗ ਨਾਲ ਰਵਿਦਾਸ ਜੀ ਨੂੰ ਗੰਗਾ ਮਾਈ ਦਾ ਪੁਜਾਰੀ ਸਿੱਧ ਕਰ ਦਿੱਤਾ ਗਿਆ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਭਗਤ ਜੀ ਦੇ ਚਾਲ੍ਹੀ ਸ਼ਬਦਾਂ ਵਿਚ ਇਕ ਵੀ ਸ਼ਬਦ ਗੰਗਾ ਮਾਈ ਦੀ ਆਰਾਧਨਾ ਤੇ ਪੂਜਾ ਬਾਰੇ ਨਹੀਂ, ਹਾਂ "**ਏਕ ਹੀ ਏਕ ਅਨੇਕ ਹੋਇ ਬਿਸਥਰਿਓ, ਆਨ ਰੇ ਆਨ ਭਰਪੂਰਿ ਸੋਊ**", "**ਸਰਬੈ ਏਕੁ ਅਨੇਕੈ ਸੁਆਮੀ**", "**ਸਭ ਘਟ ਭੀਤਰਿ ਹਾਟੁ ਚਲਾਵੈ**" ਅਤੇ "**ਤਨਿ ਸੁਗੰਧ ਢੂੰਢੈ ਪ੍ਰਦੇਸੁ**' **ਆਦਿਕ ਤੁਕਾਂ ਵਿਚ ਆਪਣੇ ਪ੍ਰਮੇਸ਼ਰ** ਦਾ ਆਪ ਨੇ ਬੜਾ ਸਪਸ਼ਟ ਰੂਪ ਆਪ ਹੀ ਦਸ ਦਿੱਤਾ ਹੈ।

(੫) ਇਸ ਸਾਖੀ ਦੇ ਘੜਨਹਾਰ ਦੇ ਬ੍ਰਾਹਮਣ ਬ੍ਰਿਤੀ ਪੁਰਖ ਨੇ ਇੱਥੇ ਬ੍ਰਾਹਮਣਾਂ ਦਾ ਬੜਾ ਕੁਹਜਾ ਜਿਹਾ ਕਰੈਕਟਰ ਨਾ ਜਾਣੇ ਕਿਉਂ ਪੇਸ਼ ਕਰ ਦਿਤਾ ਹੈ। ਗੰਗਾ ਮਾਈ ਵਲੋਂ ਰਵਿਦਾਸ ਜੀ ਲਈ ਸਿਰੋਪਾ ਰੂਪ ਵਿਚ ਭੇਜਿਆ ਰਤਨਾਂ-ਜੜਤ ਸੋਨੇ ਦਾ ਕੰਙਣਾ ਆਪਣੀ ਬ੍ਰਾਹਮਣੀ ਨਾਲ ਰਲ ਕੇ ਪੀ ਗਿਆ ਦਸਿਆ ਹੈ। ਰਾਜੇ ਤੇ ਉਸਦੀ ਰਾਣੀ ਝਾਲਾਂ ਦੀ ਸਾਖੀ ਰਾਹੀਂ ਗੱਲ ਖੁਲ੍ਹ ਜਾਣ ਤੇ ਵੀ ਬ੍ਰਾਹਮਣ ਨੂੰ ਰਵਿਦਾਸ ਜੀ ਨੇ ਕੇਵਲ ਮਾਫ਼ ਹੀ ਨਹੀਂ ਕੀਤਾ, ਬਲਕਿ ਤਿੰਨ ਚਾਰ ਹੋਰ ਐਸੇ ਕੰਙਣੇ ਦੇ ਕੇ ਸਤਿਕਾਰ ਨਾਲ ਵਿਦਾ ਕੀਤਾ। ਇਹ ਤਾਂ ਬ੍ਰਾਹਮਣ ਦਾ ਹੱਕ ਬਣਦਾ ਸੀ। ਉਂਝ ਬ੍ਰਾਹਮਣ ਨੇ ਐਸਾ ਆਚਰਨ ਧਾਰਨ ਕਰਨ ਦਾ ਆਪਣੇ ਗ੍ਰੰਥਾਂ ਵਿਚ ਸ਼ੁਰੂ ਤੋਂ ਹੀ ਜਨਮ ਸਿੱਧ ਅਧਿਕਾਰ (Birth-Right) ਲੈ ਰਖਿਆ ਸੀ। ਨਮੂਨੇ ਹਾਜ਼ਰ ਹਨ :—

(ੳ) "ਜੇ ਬ੍ਰਾਹਮਣ ਚੋਰੀ ਕਰੇ ਤਾਂ ਰਾਜਾ ਉਸ ਨੂੰ ਸਜ਼ਾ ਨਾ ਦੇਵੇ।" (ਮਨੂੰ ਅ: ੬੬, ਸ: ੨੨)

(ਅ) " ਬਦਚਲਨ ਬ੍ਰਾਹਮਣ ਭੀ ਪੂਜਨੇ ਯੋਗਯ ਹੈ।"
(ਪਰਾਸਰ ਸੰਹਿਤਾ ਅ: ੬)

(ੲ) ਬ੍ਰਾਹਮਣ ਵੇਦ ਵਿਰੁਧ ਕਰਮ ਕਰਨ ਤੇ ਭੀ ਦੋਸ਼ੀ ਨਹੀਂ ਹੁੰਦਾ, ਜਿਸ ਤਰ੍ਹਾਂ ਅਗਨੀ ਸਭ ਪਦਾਰਥਾਂ ਨੂੰ ਭਸਮ ਕਰਦੀ ਹੋਈ ਔਰ ਇਸਤ੍ਰੀ ਯਾਰਾਂ ਨਾਲ ਭੋਗ ਕਰਕੇ ਭੀ ਦੂਸ਼ਤ ਨਹੀਂ ਹੁੰਦੀ।"
(ਬ੍ਰਿਹਤ ਪਰਾਸਰ ਸੰਹਿਤਾ ਅ: ੨ ਅਤੇ ਅਤ੍ਰਿ ਸੰਹਿਤਾ)

(੬) ਚਿਤੌੜ ਦਰਬਾਰ ਵਿਚ ਪਰਖ ਸਮੇਂ ਬ੍ਰਾਹਮਣਾਂ ਨੇ ਰਵਿਦਾਸ ਜੀ ਉੱਤੇ ਸੁਆਲ ਕੀਤਾ ਕਿ ਆਪ ਬੜੇ ਪਹੁੰਚੇ ਹੋਏ ਭਗਤ ਹੋ ਪਰ ਆਪਨੇ ਯਗਿਓਪਵੀਤ (ਜਨੇਊ) ਕਿਉਂ ਨਹੀਂ ਪਾਇਆ। ਇਸ ਸਾਖੀ ਵਿਚ ਇਹ ਦਸਿਆ

ਗਿਆ ਹੈ ਕਿ ਰਵਿਦਾਸ ਜੀ ਨੇ ਆਪਣੇ ਨਾਖੂਨਾਂ ਨਾਲ ਆਪਣੇ ਸਰੀਰ ਦਾ ਮਾਸ ਉਧੇੜ ਕੇ ਹੇਠਾਂ ਸੋਨੇ ਦਾ ਜਨੇਊ ਪਾਇਆ ਹੋਇਆ ਸਭ ਨੂੰ ਵਿਖਾ ਦਿੱਤਾ। ਰਵਿਦਾਸ ਜੀ ਦੀ ਬਾਣੀ ਵਿਚ ਸਭ ਕਰਮ-ਕਾਂਡਾਂ ਤੇ ਵਰਨ ਆਸ਼ਰਮੀ ਮੱਤ ਦੀਆਂ ਰਹੁ-ਰੀਤਾਂ ਦਾ ਖੁਲ੍ਹਾ ਖੰਡਨ ਹੈ, ਅਤੇ ਇਤਿਹਾਸਕ ਗਵਾਹੀਆਂ ਅਨੁਸਾਰ ਬਨਾਰਸ ਦੇ ਵਿਦਵਾਨ ਬ੍ਰਾਹਮਣਾਂ ਨੂੰ ਰਵਿਦਾਸ ਜੀ ਦੇ ਸਨਮੁਖ ਬਹੁਤ ਜਲੀਲ ਹੋਣਾ ਪਿਆ ਸੀ। ਹੇਰ ਫੇਰ ਨਾਲ ਰਵਿਦਾਸ ਜੀ ਦੇ ਜਨੇਊਧਾਰੀ ਹੋਣ ਦਾ ਪਰਚਾਰ ਕਰ ਕੇ ਬ੍ਰਹਮਣੀ ਖਿਆਲਾਂ ਦੇ ਪਰਚਾਰਕਾਂ ਨੂੰ ਇਕ ਕਿਸਮ ਦੀ ਸੰਤੁਸ਼ਟੀ ਤੇ ਤਸਕੀਨ ਜਿਹੀ ਮਿਲਦੀ ਸੀ ਕਿ ਰਵਿਦਾਸ ਜੀ ਵੀ ਜਨੇਊ ਧਾਰਨ ਕਰਦੇ ਸਨ, ਭਾਵਾਂ ਪਰਗਟ ਤੌਰ ਤੇ ਕਪਾਹ ਦਾ ਤਾਂ ਨਹੀਂ ਪਰ ਅੰਦਰਖਾਤੇ ਮਾਸ ਦੇ ਹੇਠਾਂ ਸੋਨੇ ਦਾ ਜਨੇਊ ਪਾਂਦੇ ਸਨ। ਸ਼ਰਾਰਤ ਦੀ ਹੱਦ ਹੀ ਮੁਕੀ ਪਈ ਹੈ।

(੭) ਕਿਆ ਮੈਕਾਲਿਫ਼ ਤੇ ਕਿਆ ਗੁਰ ਭਗਤ ਮਾਲ ਤੇ ਕਿਆ ਪ੍ਰਿਆਦਾਸ ਟੀਕਾਕਾਰ, ਸਭ ਨੇ ਰਵਿਦਾਸ ਜੀ ਵਲੋਂ ਮੂਰਤੀ ਪੂਜਾ ਦਾ ਜ਼ਿਕਰ ਕੀਤਾ ਹੈ। ਮੈਕਾਲਿਫ਼ ਨੇ ਚਮੜੇ ਦੀ ਕਿਸੇ ਮੂਰਤੀ ਦਾ ਜ਼ਿਕਰ ਕੀਤਾ ਹੈ। ਕਿਸੇ ਨੇ ਠਾਕਰ ਜੀ ਕਰਕੇ ਲਿਖਿਆ ਹੈ। ਇਹ ਬਹੁਤਾ ਸਪੱਸ਼ਟ ਨਹੀਂ ਕੀਤਾ ਕਿ ਮੂਰਤੀ ਕਿਸ ਦੀ ਸੀ। ਪਰ ਰਵਿਦਾਸ ਜੀ ਦੀ ਆਪਣੀ ਬਾਣੀ ਵਿਚ ਦਸੇ ਪ੍ਰਭੂ ਪ੍ਰਮੇਸ਼ਰ ਨੂੰ ਮਿਲਣ ਦੇ ਸਾਧਨਾਂ ਨਾਲ ਇਹ ਗਲ ਉੱਕੀ ਮੇਲ ਨਹੀਂ ਖਾਂਦੀ। ਗੁਜਰੀ ਰਾਗ ਵਿਚਲੇ "**ਦੂਧੁ ਤ ਬਛਰੈ ਥਨਹੁ ਬਿਟਾਰਿਓ**" "**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ**" ਵਾਲੇ ਸ਼ਬਦ ਦਾ ਰਚਣਹਾਰ ਮੂਰਤੀ-ਪੂਜਾ ਵਰਗੇ ਬੇਦੇ ਤੇ ਨਿਰਾਰਥਕ ਸਾਧਨ ਨੂੰ ਨੇੜੇ ਵੀ ਫਟਕਣ ਦੇ ਸਕਦਾ ਹੈ, ਨਾਮੁਮਕਿਨ ਬਾਤ ਹੈ। ਇਹ ਵੀ ਵਰਣ-ਆਸ਼ਰਮੀ ਮੱਤ ਦੇ ਪ੍ਰਚਾਰਕਾਂ ਦਾ ਗੁੱਝਾ ਵਾਰ ਸੀ।

(੮) ਬ੍ਰਾਹਮਣ ਨੇ ਆਪਣੇ ਸ਼ਾਸਤਰਾਂ ਅਨੁਸਾਰ ਵੇਦ ਪੜ੍ਹਨੇ-ਪੜ੍ਹਾਣੇ, ਜੱਗ ਕਰਨੇ-ਕਰਾਣੇ ਤੇ ਦਾਨ ਲੈਣ ਦੇ ਕਰਮ ਆਪਣੇ ਅਧਿਕਾਰ ਖੇਤਰ ਵਿਚ ਰਖੇ ਸਨ। ਇਹਨਾਂ ਸਭਨਾਂ ਦਾ ਆਸ਼ਾ ਕੇਵਲ ਇਹੋ ਸੀ ਕਿ ਉਹ ਦੂਜਿਆਂ ਦੀ ਮਿਹਨਤ ਮੁਸ਼ਕਤ ਉਤੇ ਗੁਲਛਰੇ ਉਡਾ ਸਕੇ। ਠਾਕਰ-ਪੂਜਾ ਦੀਆਂ ਮਨ-ਘੜਤ ਸਾਖੀਆਂ ਐਸਾ ਮਿਰਚ ਮਸਾਲਾ ਲਾ ਕੇ ਜੋੜੀਆਂ ਗਈਆਂ ਹਨ ਕਿ ਦੇਖਦੇ ਹੀ ਬਣਦਾ ਹੈ। ਪਰਖ ਸਮੇਂ ਠਾਕੁਰ (ਮੂਰਤੀਆਂ) ਚਿਤੌੜ ਦੇ ਰਾਜ ਮਹਲ ਵਿਚੋਂ ਤੁਰ ਕੇ ਰਾਜ ਦਰਬਾਰ ਦੀ ਭਰੀ ਸਭਾ ਵਿਚ ਰਵਿਦਾਸ ਜੀ ਦੀ ਗੋਦ ਵਿਚ ਬੈਠ ਗਏ ਸਨ। ਕਾਂਸ਼ੀ ਵਿਖੇ ਦਰਿਆ ਵਿਚੋਂ ਠਾਕਰ ਤਾਰੀਆਂ ਲਾ ਕੇ ਬਾਹਰ ਰਵਿਦਾਸ ਜੀ ਕੋਲ ਆ ਗਏ ਸਨ ਅਰ ਰਵਿਦਾਸ ਜੀ ਦੇ ਕਹੇ ਤੇ ਬਾਹਰ ਆ ਜਾਣ ਉਤੇ ਨਿਤ ਬ੍ਰਾਹਮਣਾਂ ਨੂੰ ਭੰਡਾਰੇ ਦੇਣ ਦਾ ਜ਼ਿੱਕਰ ਕੀਤਾ ਗਿਆ ਹੈ। ਭਾਵ ਇਹ ਕਿ ਪ੍ਰਸੰਗ ਭਾਵਾਂ ਬ੍ਰਾਹਮਣਾਂ ਲਈ ਜ਼ਲਾਲਤ ਤੇ ਹਾਰ ਦਾ ਹੋਵੇ, ਉਹਨਾਂ ਦੀ ਪੂਜਾ ਪ੍ਰਤਿਸ਼ਟਾ ਤੇ ਭੰਡਾਰੇ ਤਾਂ ਕਾਇਮ ਰਹਿਣੇ ਹੀ ਰਹਿਣੇ ਸਨ। ਵਾਹ ਦੀਰਘਦਰਸ਼ੀ ਪਰੋਹਿਤ ਜੀ, ਵਾਹ !

ਭਗਤ ਰਵਿਦਾਸ ਜੀ ਦੇ ਨਾਲ ਭਗਤ ਰਾਮਾਨੰਦ ਜੀ ਦਾ ਜੋ ਜ਼ਿਕਰ ਕੀਤਾ ਗਿਆ ਹੈ ਉਸ ਵਿਚ ਭਗਤ ਰਾਮਾਨੰਦ ਜੀ ਨਾਲ ਵੀ ਬਹੁਤ ਧੱਕਾ ਕਰ ਦਿਤਾ ਗਿਆ ਹੈ। ਭਗਤ ਰਾਮਾਨੰਦ ਜੀ ਦਾ ਆਪਣਾ ਲਿਖਿਆ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਸੰਤ ਰਾਗ ਵਿਚ ਮੌਜੂਦ ਹੈ, ਜਿਸ ਵਿਚ ਵਰਣ-ਆਸ਼ਰਮੀ ਮੱਤ ਦੇ ਸਿਧਾਂਤਾਂ ਦੀਆਂ ਧੱਜੀਆਂ ਹੀ ਉਡਾਈਆਂ ਗਈਆਂ ਹਨ। ਘਰ ਗ੍ਰਿਹਸਤੀ ਤਿਆਗਣ ਦਾ ਵਿਰੋਧ, ਮੂਰਤੀ ਪੂਜਾ ਦਾ ਖੁਲ੍ਹਾ ਵਿਰੋਧ, ਠਾਕਰ ਦੁਆਰੇ ਦੇ ਵਿਸ਼ਵਾਸ ਦਾ ਵਿਰੋਧ, ਤੀਰਥ ਅਸਥਾਨਾਂ ਤੇ ਪੱਥਰ ਪੂਜਾ ਦੇ ਕਰਮ-ਕਾਂਡਾਂ ਦਾ ਵਿਰੋਧ ਅਤੇ ਜ਼ਰੇ-ਜ਼ਰੇ ਤੇ ਘਟ ਘਟ ਵਿਚ ਵਿਆਪਕ ਇਕੋ ਵਾਹਿਦ ਪ੍ਰਮੇਸ਼ਰ ਦੇ, ਸਤਿਗੁਰ ਦੇ ਸ਼ਬਦ ਜਾਂ ਉਪਦੇਸ਼ ਰਾਹੀਂ ਦੀਦਾਰ ਹੋ ਸਕਣ ਦੀਆਂ ਖੁਲ੍ਹੀਆਂ ਗੱਲਾਂ ਕੀਤੀਆਂ ਗਈਆਂ ਹਨ। ਐਸੇ ਸਪਸ਼ਟ ਖਿਆਲਾਂ ਤੇ ਸਪਸ਼ਟ ਵਿਚਾਰਧਾਰਾ ਵਾਲੇ ਬ੍ਰਹਮ ਵਿਚ ਸਦਾ ਹੀ ਲੀਨ ਰਹਿਣ ਵਾਲੇ ਪੂਰਨ ਮਹਾਂਪੁਰਖ ਨੂੰ ਛੂਆ-ਛੂਤ ਦੇ ਖਈ ਰੋਗ ਦਾ ਰੋਗੀ ਜ਼ਾਹਿਰ ਕਰਨਾ ਤੇ ਕ੍ਰੋਧ ਨਾਲ ਭਰਿਆ ਵਰਾਂ-ਸਰਾਪਾਂ ਦੇ ਚਿੱਕੜ ਵਿਚ ਲਿਬੜਿਆ ਜ਼ਾਹਿਰ ਕਰਨਾ ਵਰਣਆਸ਼ਰਮੀ ਮੱਤ ਦੇ ਪ੍ਰਚਾਰਕਾਂ ਦਾ ਜ਼ਬਰਦਸਤ ਧੱਕਾ, ਅਨਿਆਂ, ਢੀਠਤਾ ਤੇ ਸ਼ਰਾਰਤ ਹੈ।

ਭਗਤ ਰਵਿਦਾਸ ਜੀ ਦਾ ਅਸਲ ਰੂਪ ਤਾਂ ਉਹਨਾਂ ਦੀ ਬਾਣੀ ਜਾਂ ਸੱਚ ਉਤੇ ਆਧਾਰਤ ਵਿਚਾਰਧਾਰਾ ਹੀ ਹੈ, ਜਿਸ ਲਈ ਇਕ ਸੁਤੰਤਰ ਲੇਖ ਅਭੀਸ਼ਟ ਹੈ, ਪਰ ਭਗਤ ਰਵਿਦਾਸ ਜੀ ਬਾਰੇ ਹੋਰ ਪ੍ਰਮਾਣੀਕ ਜਾਣਕਾਰੀ ਹੇਠ ਲਿਖੇ ਸ੍ਰੋਤਾਂ ਤੋਂ ਵੀ ਲਈ ਜਾ ਸਕਦੀ ਹੈ।

**ਗੁਰੂ ਰਾਮਦਾਸ ਜੀ** :

—"**ਰਵਿਦਾਸੁ ਚਮਾਰੁ ਉਸਤਤਿ ਕਰੇ,**
**ਹਰਿ ਕੀਰਤਿ ਨਿਮਖ ਇਕ ਗਾਇ॥**
**ਪਤਿਤ ਜਾਤਿ ਉਤਮੁ ਭਇਆ,**
**ਚਾਰਿ ਵਰਨ ਪਏ ਪਗਿ ਆਇ॥**"

(ਪੰਨਾ ੭੩੩)

— ''ਸਾਧੂ ਸਰਣਿ ਪਰੈ ਸੋ ਉਬਰੈ,
ਖਤ੍ਰੀ ਬ੍ਰਾਹਮਣੁ ਸੂਦੁ ਵੈਸੁ,
ਚੰਡਾਲੁ ਚੰਡਈਆ॥੬॥
ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨ
ਅਉਜਾਤਿ ਰਵਿਦਾਸੁ ਚਮਿਆਰ ਚਮਈਆ॥
ਜੋ ਜੋ ਮਿਲੈ ਸਾਧੂ ਜਨ ਸੰਗਤਿ
ਧਨੁ ਧੰਨਾ ਜਟੁ ਸੈਣੁ ਮਿਲਿਆ
ਹਰਿ ਦਈਆ॥'' (ਪੰਨਾ ੮੩੫)

ਗੁਰੂ ਅਰਜਨ ਦੇਵ ਜੀ :
''ਰਵਿਦਾਸੁ ਢੁਵੰਤਾ ਢੋਰ ਨੀਤਿ,
ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧ ਸੰਗਿ,
ਹਰਿ ਦਰਸਨੁ ਪਾਇਆ॥'' (ਪੰਨਾ ੪੮੭)
''ਭਲੋ ਕਬੀਰੁ ਦਾਸੁ ਦਾਸਨ ਕੋ
ਊਤਮੁ ਸੈਨੁ ਜਨੁ ਨਾਈ॥
ਊਚ ਤੇ ਊਚ ਨਾਮਦੇਉ ਸਮਦਰਸੀ,
ਰਵਿਦਾਸ ਠਾਕੁਰ ਬਣਿ ਆਈ॥''
(ਪੰਨਾ ੧੨੦੭)

ਭਗਤ ਕਬੀਰ ਜੀ :
''ਹਰਿ ਸੋ ਹੀਰਾ ਛਾਡਿ ਕੈ,
ਕਰਹਿ ਆਨ ਕੀ ਆਸ॥
ਤੇ ਨਰ ਦੋਜਕ ਜਾਹਿਗੇ,
ਸਤਿ ਭਾਖੈ ਰਵਿਦਾਸ॥'' (ਪੰਨਾ ੧੩੭੭)

ਭਗਤ ਰਵਿਦਾਸ ਜੀ ਨਿਸਚੇ ਤੌਰ ਤੇ ਚਮਾਰ ਕਹੀ ਜਾਣ ਵਾਲੀ ਸ਼੍ਰੇਣੀ 'ਚੋਂ ਪੈਦਾ ਹੋਈ ਮਹਾਨ ਆਤਮਾ ਸਨ ਅਤੇ ਰੱਬੀ ਜੱਸ ਗਾ ਕੇ ਇਤਨੀ ਉੱਚੀ ਆਤਮਿਕ ਅਵਸਥਾ ਦੇ ਮਾਲਕ ਬਣੇ, ਕਿ ਚੌਹਾਂ ਵਰਨਾਂ ਦੇ ਪ੍ਰਾਣੀ ਉਹਨਾਂ ਦੇ ਚਰਨੀਂ ਲਗੇ। ਰਵਿਦਾਸ ਜੀ ਨੇ ਇਤਨੀ ਉੱਚੀ ਆਤਮਿਕ ਅਵਸਥਾ ਕੇਵਲ ਸਤਿਸੰਗ ਰਾਹੀਂ ਹਾਸਲ ਕੀਤੀ ਸੀ। ਰਵਿਦਾਸ ਜੀ ਮੋਏ ਡੰਗਰ ਢੋਣ ਦੀ ਪਿਤਾ-ਪੁਰਖੀ ਸੁੱਚੀ ਕਿਰਤ ਕਰਦੇ ਸਨ। ਆਪ ਨੇ ਮਾਇਆ ਦੇ ਮੋਹ ਦਾ ਪੂਰਨ ਤਿਆਗ ਕਰਕੇ ਸਤਿਸੰਗ ਦੇ ਸਾਧਨ ਰਾਹੀਂ ਪ੍ਰਮੇਸ਼ਰ ਦੇ ਦੀਦਾਰ ਹਾਸਲ ਕੀਤੇ ਸਨ। ਆਪ ਨੇਕ, ਉੱਤਮ ਤੇ ਰੱਬੀ ਪਿਆਰ ਵਿਚ ਗੜੂੰਦ ਰਹਿਣ ਵਾਲੇ ਮਹਾਨ ਪੁਰਖ ਸਨ। ਆਪ ਦਾ ਲੋਕਾਂ ਨੂੰ ਉਪਦੇਸ਼ ਵੀ ਇਹੋ ਸੀ ਕਿ ਹਰੀ ਰੂਪੀ ਹੀਰੇ ਨਾਲ ਪਿਆਰ ਪਾਓ ਤੇ ਅਨਾਤਮਕ ਪਦਾਰਥਾਂ ਦੀ ਤ੍ਰਿਸ਼ਨਾਂ ਵਿਚ ਨ ਸੜੋ।


Statement about ownership and other particulars about newspaper –

**SIKH PHULWARI**

*(See Rule 8)*

FORM IV

1. Place of Publication : 1051, Kucha 14, Field Ganj, Ludhiana – 8
2. Periodicity of its Publication : Monthly
3. Chief Editor's Name, Printer's Name & Publisher's Name : S. Harbhajan Singh
   Nationality : Indian
   Address : 1051, Kucha 14, Field Ganj, Ludhiana – 8
4. Name & address of individuals who own the newspaper & partners of share holders holding more than one percent of the total capital :
   Sikh Missionary College (Regd.)
   1051, Kucha 14, Field Ganj, Ludhiana – 8

I, Harbhajan Singh, hereby declare that the particulars given above are true to the best of my knowledge & belief.

Sd/- Harbhajan Singh

20.1.98

## ਨਾਨਕਸ਼ਾਹੀ ਕਲੰਡਰ ਵਿਚ ਸੋਧ ਕਿਉਂ ਜ਼ਰੂਰੀ ਹੈ ?

ਨਾਨਕ ਸ਼ਾਹੀ ਸੰਮਤ ਬਿਕ੍ਰਮੀ ਸੰਮਤ ਨਾਲ ਜੁੜਿਆ ਹੋਇਆ ਹੋਣ ਕਰਕੇ ਇਸ ਦੀਆਂ ਸੰਗ੍ਰਾਂਦਾਂ, ਤਿੱਥੀਆਂ (ਸੁਦੀਆਂ, ਵਦੀਆਂ) ਵੀ ਬਿਕ੍ਰਮੀ ਸੰਮਤ ਵਾਲੀਆਂ ਹਨ ਅਤੇ ਇਸ ਵਿਚ ਉਹ ਊਣਤਾਈਆਂ ਹਨ ਜੋ ਬਿਕ੍ਰਮੀ ਸੰਮਤ ਵਿੱਚ ਹਨ।

**ਸਮੱਸਿਆ** ੧. ਬਿਕ੍ਰਮੀ ਸੰਮਤ ਦਾ ਸਾਲ ਮੌਸਮੀ ਸਾਲ ਨਹੀਂ ਹੈ। ਇਸ ਲਈ ਸਮਾਂ ਪੈਣ ਨਾਲ ਹੌਲੀ-ਹੌਲੀ ਇਸ ਦੇ ਮਹੀਨੇ ਮੌਸਮਾਂ ਵਿੱਚ ਸਥਿਰ ਨਹੀਂ ਰਹਿੰਦੇ। ਇਸ ਸੰਮਤ ਦਾ ਸਾਲ ੩੬੫ ਦਿਨ ੩ ਘੰਟੇ, ੯ ਮਿੰਟ ਅਤੇ ੧੦ ਸਕਿੰਟ ਦਾ ਹੈ ਜਦ ਕਿ ਮੌਸਮੀ ਸਾਲ ੩੬੫ ਦਿਨ, ੫ ਘੰਟੇ ੪੯ ਮਿੰਟ ਅਤੇ ੪੬ ਸਕਿੰਟ ਦਾ ਹੈ। ਈਸਵੀ ਕਲੰਡਰ (ਜਿਸ ਨੂੰ ਅੱਜ-ਕਲ੍ਹ ਸਾਂਝਾ ਸੰਨ -Common Era- ਕਹਿੰਦੇ ਹਨ) ਦਾ ਸਾਲ ਮੌਸਮੀ ਸਾਲ ਨਾਲੋਂ ਕੇਵਲ ੨੬ ਸਕਿੰਟ ਵੱਧ ਹੈ, ਜਦਕਿ ਬਿਕ੍ਰਮੀ ਤਕਰੀਬਨ ੨੦ ਮਿੰਟ ਵੱਧ ਹੈ। ਇਨ੍ਹਾਂ ਫਰਕਾਂ ਕਾਰਨ ਮੌਸਮਾਂ ਅਨੁਸਾਰ ਸਾਂਝੇ ਸੰਨ ਵਿੱਚ ਤਕਰੀਬਨ ੩੩੦੦ ਸਾਲਾਂ ਵਿੱਚ ੧ ਦਿਨ ਦਾ ਅਤੇ **ਬਿਕ੍ਰਮੀ ਵਿਚ ੭੦/੭੧ ਸਾਲਾਂ ਵਿੱਚ ੧ ਦਿਨ ਦਾ ਫਰਕ ਪੈਂਦਾ ਹੈ।** ੧੭੫੨ ਸ: ਸ: (ਜਦਕਿ ਅੰਗਰੇਜ਼ੀ ਕਲੰਡਰ ਵਿੱਚ ਸੋਧ ਲਾਗੂ ਹੋਈ) ਤੋਂ ਪਹਿਲਾਂ ਤਕਰੀਬਨ ੧੧੮ ਸਾਲਾਂ ਵਿੱਚ ੧ ਦਿਨ ਦਾ ਫਰਕ ਬਿਕ੍ਰਮੀ ਅਤੇ ਅੰਗ੍ਰੇਜ਼ੀ ਕਲੰਡਰਾਂ ਵਿੱਚ ਪੈਂਦਾ ਸੀ। ਇਹ ਹੇਠ ਦਿੱਤੀ ਸਾਰਨੀ ਤੋਂ ਹੋਰ ਵੀ ਸਪੱਸ਼ਟ ਹੋ ਜਾਵੇਗਾ :-

| ਸੰਨ | ਵੈਸਾਖੀ | ਸੰਨ | ਵੈਸਾਖੀ |
|---|---|---|---|
| ੧੦੦੦ | ੨੨ ਮਾਰਚ | ੧੭੯੯ | ੧੦ ਅਪ੍ਰੈਲ |
| ੧੪੬੯ | ੨੭ ਮਾਰਚ | ੧੮੯੯ | ੧੨ ਅਪ੍ਰੈਲ |
| ੧੬੯੯ | ੨੯ ਮਾਰਚ | ੧੯੯੯ | ੧੪ ਅਪ੍ਰੈਲ |
| ੧੭੫੨ | ੨੯ ਮਾਰਚ | ੨੧੦੦ | ੧੫ ਅਪ੍ਰੈਲ |
| ੧੭੫੩ | ੯ ਅਪ੍ਰੈਲ (ਜੂਲੀਅਨ ਤੇ ਗਰੀਗੇਰੀਅਨ ਤਬਦੀਲੀ ਕਾਰਨ) | | |

ਜੇ ਨਾਨਕ ਸ਼ਾਹੀ ਕਲੰਡਰ ਦਾ ਸਾਲ ਬਿਕ੍ਰਮੀ ਸਾਲ ਦੇ ਬਰਾਬਰ ਰਹਿਣ ਦਿੱਤਾ ਜਾਵੇ ਤਾਂ ਵੈਸਾਖੀ ਔਸਤਨ ੭੦/੭੧ ਸਾਲ ਬਾਅਦ ਮੌਸਮੀ ਕਲੰਡਰ ਤੋਂ ਇਕ ਦਿਨ ਲੇਟ ਹੁੰਦੀ ਜਾਵੇਗੀ ਅਤੇ ਤਕਰੀਬਨ ੨੧੦੦ ਸਾਲਾਂ ਵਿੱਚ ੧ ਮਹੀਨੇ ਕਾ ਫਰਕ ਹੋ ਜਾਵੇਗਾ। ੧੩੦੦੦ ਸਾਲਾਂ ਬਾਅਦ ਵੈਸਾਖੀ ਅਕਤੂਬਰ ਦੇ ਅੱਧ ਵਿੱਚ ਹੋਵੇਗੀ। ਬਾਰਹ ਮਾਹਾ ਮਾਂਝ, ਬਾਰਹ ਮਾਹਾ ਤੁਖਾਰੀ ਅਤੇ ਰੁਤੀ ਸਲੋਕ ਬਾਣੀਆਂ ਵਿਚ ਜੋ ਮਹੀਨਿਆਂ ਦਾ ਸੰਬੰਧ ਮੌਸਮਾਂ ਨਾਲ ਦਿੱਤਾ ਹੈ, ਮੌਸਮ ਉਸ ਤੋਂ ਬਿਲਕੁਲ ਉਲਟ ਹੋ ਜਾਣਗੇ।

੨. ਮਹੀਨਿਆਂ ਦੇ ਦਿਨ ਨਿਸ਼ਚਿਤ ਨਹੀਂ ਹਨ। ਇਹ ਗਰਮੀਆਂ ਦੇ ਮੌਸਮ ਵਿੱਚ ੩੧ ਜਾਂ ੩੨ ਦਿਨ ਦੇ ਹੋ ਸਕਦੇ ਹਨ ਅਤੇ ਸਰਦੀਆਂ ਵਿੱਚ ੨੯ ਜਾਂ ੩੦ ਦਿਨ ਦੇ। ਸੰਗ੍ਰਾਂਦਾਂ ਜਾਂ ਮਹੀਨੇ ਦੇ ਸ਼ੁਰੂ ਹੋਣ ਦਾ ਇਕ ਦਿਨ ਕੱਢਣ ਲਈ ਬੜੇ ਪੇਚੀਦਾ ਤਰੀਕੇ ਹਨ, ਜਿਸ ਕਾਰਨ ਜਨ-ਸਾਧਾਰਨ ਨੂੰ ਜੰਤਰੀਆਂ ਦੇ ਛਪਣ ਦੀ ਉਡੀਕ ਕਰਨੀ ਪੈਂਦੀ ਹੈ।

੩. ਚੰਦ੍ਰਸਾਲ, ਜਿਸ ਦੀਆਂ ਸੁਦੀਆਂ, ਵਦੀਆਂ ਅਨੁਸਾਰ ਧਾਰਮਿਕ ਉਤਸਵ ਮਨਾਏ ਜਾਂਦੇ ਹਨ, ਦਾ ਮਸਲਾ ਬਹੁਤ ਗੁੰਝਲਦਾਰ ਹੈ। ਇਸ ਦੇ ਬਾਰਾਂ ਮਹੀਨੇ ਪੂਰਨਮਾਸ਼ੀ ਤੋਂ ਪੂਰਨਮਾਸ਼ੀ ਤੱਕ ਜਾਂ ਅਮਾਵਸ ਤੋਂ ਅਮਾਵਸ ਤੱਕ ਹਨ। ਪੂਰਾ ਸਾਲ ੩੫੪ ਦਿਨ ਦਾ ਹੈ, ਜੋ ਕਿ ਸੂਰਜੀ ਸਾਲ ਨਾਲੋਂ ਤਕਰੀਬਨ ੧੧ ਦਿਨ ਘੱਟ ਹੈ। ਇਸ ਕਾਰਨ ਹੀ ਗੁਰਪੁਰਬ ਇਸ ਅਨੁਸਾਰ ਮਨਾਏ ਜਾਂਦੇ ਹਨ, ਪਰ ਚੰਦ੍ਰਸਾਲ ਦਾ ਸੂਰਜੀ ਸਾਲ ਨਾਲ ਮੇਲ ਰੱਖਣ ਲਈ ਹਰ ਤੀਜੇ ਜਾਂ ਚੌਥੇ ਸਾਲ, ਚੰਦ੍ਰਸਾਲ ਵਿੱਚ ੧ ਮਹੀਨਾ ਵਧਾ ਦਿੱਤਾ ਜਾਂਦਾ ਹੈ। ਉਸ ਸਾਲ ਚੰਦ੍ਰਸਾਲ ਵਿੱਚ ੧੩ ਮਹੀਨੇ ਹੋ ਜਾਂਦੇ ਹਨ ਅਤੇ ਇਕੋ ਨਾਮ ਦੇ ਦੋ ਮਹੀਨੇ। ਵਾਧੂ ਮਹੀਨੇ ਨੂੰ ਲੋਂਦ ਦਾ ਮਹੀਨਾ ਜਾਂ ਮਲਮਾਸ ਕਹਿੰਦੇ ਹਨ। ਮਲਮਾਸ ਤੋਂ ਬਾਅਦ ਵਾਪਰਨ ਵਾਲੇ ਗੁਰਪੁਰਬ ਪਿਛਲੇ ਸਾਲ ਨਾਲੋਂ ੧੮/੧੯ ਦਿਨ ਲੇਟ ਹੋ ਜਾਂਦੇ ਹਨ। ੧੯੯੯ ਸੰਨ ਵਿਚ ਜੇਠ ਦਾ ਮਹੀਨਾ ਮਲਮਾਸ ਵਾਲਾ ਹੋਵੇਗਾ। ਭਾਵ ਚੰਦ੍ਰਸਾਲ ਵਿੱਚ ਜੇਠ ਦੇ ੨ ਮਹੀਨੇ ਹੋਣਗੇ, ਇਕ ਸ਼ੁੱਧ ਅਤੇ ਦੂਜਾ ਮਲ। ਮਲਮਾਸ (ਗੰਦਾ ਮਹੀਨਾ), ਵਿੱਚ ਕੋਈ ਗੁਰਪੁਰਬ ਨਹੀਂ ਮਨਾਇਆ ਜਾਂਦਾ। ਇਹ ਗੁਰਬਾਣੀ ਦੀ ਫਿਲਾਸਫੀ ਦੇ ਅਨੁਕੂਲ ਨਹੀਂ ਹੈ, ਕਿਉਂਕਿ ਗੁਰਬਾਣੀ ਅਨੁਸਾਰ ਕੋਈ ਵੀ ਦਿਨ ਜਾਂ ਮਹੀਨਾ ਆਪਣੇ ਆਪ ਵਿਚ ਨਾ ਚੰਗਾ ਅਤੇ ਨਾ ਹੀ ਮੰਦਾ ਹੈ। ਜਿਸ ਸਾਲ ਮਲਮਾਸ ਹੁੰਦਾ ਹੈ ਉਸ ਸਾਲ ਸਾਂਝੇ ਸੰਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਵਸ ਨਹੀਂ ਹੁੰਦਾ ਪਰ ਉਸ ਤੋਂ ਪਹਿਲੇ ਸਾਲ ਦੋ ਗੁਰਪੁਰਬ ਹੁੰਦੇ ਹਨ। ਇਸੇ ਕਾਰਨ ੧੯੯੮ ਸ: ਸ: ਵਿਚ ੨ ਗੁਰਪੁਰਬ ਹਨ, ਪਰ ੧੯੯੯ ਸ: ਸ: ਵਿਚ, ਜਦੋਂ ਕਿ ਸਿੱਖ ਜਗਤ ਖਾਲਸਾ ਪੰਥ ਦੀ ਸਿਰਜਨਾ ਦੀ ੩੦੦ਵੀਂ ਵਰ੍ਹੇ-ਗੰਢ ਮਨਾ ਰਿਹਾ ਹੈ, ਇਹ ਗੁਰਪੁਰਬ ਨਹੀਂ ਹੋਵੇਗਾ।

ਤਿਉਹਾਰ ਤੇ ਪੁਰਬ ਦੋ ਕਿਸਮ ਦੇ ਹਨ—ਸਥਿਰ (fixed) ਅਤੇ ਅਸਥਿਰ (movable)। ਸਥਿਰ ਤਿਉਹਾਰ ਉਹ ਹਨ ਜੋ ਸੂਰਜੀ ਕਲੰਡਰ ਅਨੁਸਾਰ ਮਨਾਏ ਜਾਂਦੇ ਹਨ ਅਤੇ ਸਦਾ ਹੀ ਇਸ ਕਲੰਡਰ ਦੀਆਂ ਮਿਥੀਆਂ ਤਾਰੀਖਾਂ ਨੂੰ ਵਾਪਰਦੇ ਹਨ। ਮਿਸਾਲ ਦੇ ਤੌਰ ਤੇ ਮਾਘੀ, ਵੈਸਾਖੀ, ਵੱਡੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਅਤੇ ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਕ੍ਰਮਵਾਰ ੧

ਮਾਘ, ੧ ਵੈਸਾਖ, ੮ ਪੋਹ ਅਤੇ ੧੩ ਪੋਹ ਨੂੰ ਹੁੰਦੇ ਹਨ। ਪਰ ਅਸਥਿਰ ਤਿਉਹਾਰ ਤੇ ਪੁਰਬ ਉਹ ਹਨ ਜੋ ਚੰਦ੍ਰਮਾ ਦੀਆਂ ਤਿੱਥਾਂ ਅਨੁਸਾਰ ਮਨਾਏ ਜਾਂਦੇ ਹਨ। ਇਹ ਭਾਵੇਂ ਹਰ ਸਾਲ ਚੰਦ੍ਰਮਾ ਦੀਆਂ ਉਨ੍ਹਾਂ ਤਿੱਥਾਂ 'ਤੇ ਹੀ ਹੁੰਦੇ ਹਨ ਪਰ ਸੂਰਜੀ ਕਲੰਡਰ ਅਨੁਸਾਰ ਅਗਾਂਹ-ਪਿਛਾਂਹ ਹੁੰਦੇ ਰਹਿੰਦੇ ਹਨ। ਗੁਰੂ ਸਾਹਿਬਾਨ ਦੇ ਸਭ ਗੁਰਪੁਰਬ ਇਸੇ ਸ਼੍ਰੇਣੀ ਵਿੱਚ ਆਉਂਦੇ ਹਨ। ਉਦਾਹਰਣ ਵਜੋਂ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਵਸ ਜੋ ਪੋਹ ਸੁਦੀ ੭ ਨੂੰ ਮਨਾਇਆ ਜਾਂਦਾ ਹੈ, ਉਸ ਦੀਆਂ ਕੁਝ ਸਾਲਾਂ ਦੀਆਂ ਤਾਰੀਖਾਂ ਸੂਰਜੀ ਕਲੰਡਰਾਂ ਅਨੁਸਾਰ ਇੰਝ ਹਨ :-

| ਸਾਝਾ | ਸੰਨ | ਬਿਕ੍ਰਮੀ ਸੰਮਤ |
|---|---|---|
| ੧. | ੨੪ ਦਸੰਬਰ ੧੯੯੦ | ੧੦ ਪੋਹ ੨੦੪੭ |
| ੨. | ੧੨ ਜਨਵਰੀ ੧੯੯੨ | ੨੮ ਪੋਹ ੨੦੪੮ |
| ੩. | ੩੧ ਦਸੰਬਰ ੧੯੯੨ | ੧੭ ਪੋਹ ੨੦੪੯ |
| ੪. | ੧੯ ਜਨਵਰੀ ੧੯੯੪ | ੬ ਮਾਘ ੨੦੫੦ |
| ੫. | ੭ ਜਨਵਰੀ ੧੯੯੫ | ੨੪ ਪੋਹ ੨੦੫੧ |
| ੬. | ੨੯ ਦਸੰਬਰ ੧੯੯੫ | ੧੧ ਪੋਹ ੨੦੫੨ |
| ੭. | ੧੫ ਜਨਵਰੀ ੧੯੯੭ | ੩ ਮਾਘ ੨੦੫੩ |
| ੮. | ੫ ਜਨਵਰੀ ੧੯੯੮ | ੨੨ ਪੋਹ ੨੦੫੪ |
| ੯. | ੨੫ ਦਸੰਬਰ ੧੯੯੮ | ੧੧ ਪੋਹ ੨੦੫੫ |
| ੧੦. | ੧੪ ਜਨਵਰੀ ੨੦੦੦ | ੧ ਮਾਘ ੨੦੫੬ |

ਇਹ ਗੁਰਪੁਰਬ ਸੰਨ ੧੯੯੧, ੧੯੯੩ ਅਤੇ ੧੯੯੬ ਵਿੱਚ ਨਹੀਂ ਸੀ ਅਤੇ ੧੯੯੯ ਵਿਚ ਖਾਲਸੇ ਦੀ ੩੦੦ਵੀਂ ਵਰ੍ਹੇਗੰਢ 'ਤੇ ਨਹੀਂ ਹੋਵੇਗਾ। ੧੯੯੨ ਅਤੇ ੧੯੯੫ ਵਿੱਚ ਇਹ ੨ ਵਾਰ ਸੀ ਅਤੇ ੧੯੯੮ ਵਿੱਚ ਵੀ ੨ ਵਾਰੀ ਹੋਵੇਗਾ। ਬਿਕ੍ਰਮੀ ਸੂਰਜੀ ਕਲੰਡਰ ਅਨੁਸਾਰ ਗੁਰੂ ਜੀ ਦਾ ਪ੍ਰਕਾਸ਼ ਦਿਵਸ ੨੩ ਪੋਹ ਹੈ, ਪਰ ਸੰਨ ੧੯੯੦ ਤੋਂ ੨੦੦੦ ਤੱਕ (੨੦੪੭ ਤੋਂ ੨੦੫੬) ਇਹ ਇਕ ਵਾਰ ਵੀ ੨੩ ਪੋਹ ਨੂੰ ਨਹੀਂ ਵਾਪਰਦਾ, ਸਗੋਂ ੩ ਵਾਰ ਮਾਘ ਦੇ ਮਹੀਨੇ ਆਉਂਦਾ ਹੈ।

**ਕਲੰਡਰ ਸੋਧ ਲਈ ਸੁਝਾਅ** : ਉਪਰੋਕਤ ਸਮੱਸਿਆਵਾਂ ਦੇ ਹੱਲ ਲਈ ਇੰਸਟੀਚਿਊਟ ਆਫ ਸਿੱਖ ਸੱਟਡੀਜ਼, ਚੰਡੀਗੜ੍ਹ ਦੀ ਸਰਪ੍ਰਸਤੀ ਹੇਠ ਇੱਕ ਕਮੇਟੀ ਸਥਾਪਤ ਕੀਤੀ ਗਈ, ਜਿਸ ਦੀਆਂ ਮੀਟਿੰਗਾਂ ਚੰਡੀਗੜ੍ਹ ਵਿੱਚ ਹੋਈਆਂ ਅਤੇ ਕੁਝ ਸੁਝਾਅ ਤਿਆਰ ਕੀਤੇ ਗਏ। ਇਹ ਸੁਝਾਅ ਇਕ ਵਡੇਰੀ ਇਕੱਤਰਤਾ, ਜਿਸ ਵਿਚ ਤਕਰੀਬਨ ੪੦ ਉੱਘੇ ਵਿਦਵਾਨ ਯੂਨੀਵਰਸਿਟੀਆਂ ਅਤੇ ਹੋਰ ਸੰਸਥਾਵਾਂ ਤੋਂ ਸ਼ਾਮਿਲ ਸਨ, ਵਿਚ ਨਿਯਮਕ ਤੌਰ 'ਤੇ ਸਰਬਸੰਮਤੀ ਨਾਲ ਪਾਸ ਹੋਏ। ਇਹ ਸੁਝਾਅ ਜੋ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਪੇਸ਼ ਕੀਤੇ ਗਏ, ਇਸ ਪ੍ਰਕਾਰ ਹਨ:-੧. ਨਾਨਕਸ਼ਾਹੀ ਸੰਮਤ ਦੇ ਸਾਲ ਦੀ ਲੰਬਾਈ ਮੌਸਮੀ ਸਾਲ ਅਨੁਸਾਰ ਰੱਖੀ ਜਾਵੇ। ੨. ਸਾਲ ਨੂੰ ਚੇਤ ਮਹੀਨੇ ਨਾਲ ਸ਼ੁਰੂ ਕੀਤਾ ਜਾਵੇ-ਜਿਵੇਂ ਕਿ ਬਾਰਹ ਮਾਹਾ ਬਾਣੀਆਂ ਵਿੱਚ ਹੈ। ੩. ਮਹੀਨਿਆਂ ਦੇ ਦਿਨ ਹੇਠ ਅਨੁਸਾਰ ਨਿਸ਼ਚਿਤ ਕਰ ਦਿੱਤੇ ਜਾਣ :-ਚੇਤ ੩੧, ਵੈਸਾਖ ੩੧, ਜੇਠ ੩੧, ਹਾੜ ੩੧, ਸਾਵਣ ੩੧, ਭਾਦੋਂ ੩੦, ਅੱਸੂ ੩੦, ਕੱਤਕ ੩੦, ਮੱਘਰ ੩੦, ਪੋਹ ੩੦, ਮਾਘ ੩੦, ਫੱਗਣ ੩੦ ਸਾਧਾਰਨ ਸਾਲ ਵਿੱਚ, ਪਰ ੩੧ ਜਿਸ ਸਾਲ ਵਿਚ ਫਰਵਰੀ ੨੯ ਦਿਨ ਦੀ ਹੋਵੇ।

੪. ਸਰਬ ਸਾਂਝੇ ਸੰਨ ਦੇ ਮਹੀਨਿਆਂ ਵਿੱਚ ਨਾਨਕ ਸ਼ਾਹੀ ਸੰਮਤ ਦੀਆਂ ਸੰਗ੍ਰਾਂਦਾਂ (ਪਹਿਲੀ ਤਾਰੀਖ) ਹੇਠ ਦਿੱਤੇ ਅਨੁਸਾਰ ਸਦਾ ਲਈ ਨਿਸ਼ਚਿਤ ਕਰ ਦਿੱਤੀਆਂ ਜਾਣ :-ਚੇਤ ੧੪ ਮਾਰਚ, ਵੈਸਾਖ ੧੪ ਅਪ੍ਰੈਲ, ਜੇਠ ੧੫ ਮਈ, ਹਾੜ ੧੫ ਜੂਨ, ਸਾਵਣ ੧੬ ਜੁਲਾਈ, ਭਾਦੋਂ ੧੬ ਅਗਸਤ, ਅੱਸੂ ੧੫ ਸਤੰਬਰ, ਕੱਤਕ ੧੫ ਅਕਤੂਬਰ, ਮੱਘਰ ੧੪ ਨਵੰਬਰ, ਪੋਹ ੧੪ ਦਸੰਬਰ, ਮਾਘ ੧੩ ਜਨਵਰੀ, ਫੱਗਣ ੧੨ ਫਰਵਰੀ।

ਉਪਰੋਕਤ ਸਕੀਮ ਅਨੁਸਾਰ ਨਾਨਕਸ਼ਾਹੀ ਸੰਮਤ **ਦੇ** ਕਿਸੇ ਵੀ ਮਹੀਨੇ ਦੀ ਕੋਈ ਤਾਰੀਖ ਹਰ ਸਾਲ ਸ: ਸ: ਕਲੰਡਰ ਦੀ ਉਸੇ ਤਾਰੀਖ ਨੂੰ ਆਵੇਗੀ। ਉਦਾਹਰਣ **ਲਈ** ੨੩ ਪੋਹ ਦਾ ਦਿਨ ਸਦਾ ਹੀ ੫ ਜਨਵਰੀ ਨੂੰ ਹੋਵੇਗਾ। ਕੇਵਲ ਜਦੋਂ ਲੀਪ ਦਾ ਸਾਲ ਹੋਵੇ ਤਾਂ ੧ ਮਾਰਚ ਤੋਂ ੧੩ ਮਾਰਚ ਦੀਆਂ ਫੱਗਣ ਦੀਆਂ ਤਾਰੀਖਾਂ ਦਾ ਸਾਧਾਰਨ ਸਾਲ ਵਾਲੀਆਂ ਤਾਰੀਖਾਂ ਨਾਲੋਂ ਇਕ ਤਾਰੀਖ ਦਾ ਫਰਕ ਹੋਵੇਗਾ।

੫. ਗੁਰੂ ਸਾਹਿਬਾਨ ਦੇ ਗੁਰਪੁਰਬ ਸੁਦੀਆਂ ਵਦੀਆਂ ਨੂੰ ਛੱਡ ਕੇ ਨਾਨਕਸ਼ਾਹੀ ਕਲੰਡਰ ਦੀਆਂ ਤਾਰੀਖਾਂ ਅਨੁਸਾਰ ਮਨਾਏ ਜਾਇਆ ਕਰਨ। ਇਸ ਸੰਦਰਭ ਵਿੱਚ ਕੁੱਝ ਉਘੇ ਵਿਦਵਾਨਾਂ ਦੇ ਵਿਚਾਰ ਇਸ ਪ੍ਰਕਾਰ ਹਨ :-

"**ਨੋਟ**—ਇਹ ਖਰੜਾ ਸੰ: ੧੯੦੩ ਈ: ਦਾ ਲਿਖਿਆ ਤਿਆਰ ਪਿਆ ਸੀ, ਪਰ ਕਈ ਕਾਰਨਾਂ ਕਰਕੇ ਇਸ ਦੇ ਛਪਣ ਦੀ ਵਾਰੀ ਨਾ ਆਈ। ਸਿੱਖ ਇਤਿਹਾਸ ਸਬੰਧੀ ਮੇਰਾ ਬਹੁਤ ਸਾਰਾ ਇਕੱਠਾ ਕੀਤਾ ਮਸਾਲਾ ਗਵਾਚਦਾ ਜਾਣ ਕਰਕੇ ਮੈਨੂੰ ਡਰ ਲੱਗਾ ਕਿ ਕਿਤੇ ਇਹ ਖਰੜਾ ਵੀ ਗਵਾਚ ਨਾ ਜਾਏ। ਇਸ ਤੋਂ ਬਿਨਾਂ ਜਦ ਸਰਦਾਰ ਬਹਾਦਰ ਸੂਬੇਦਾਰ ਰਾਮ ਸਘ ਜੀ ਚੱਕ ੧੨੩ (ਸਰਗੋਧਾ) ਤੇ ਸੂਬੇਦਾਰ ਠਾਕਰ ਸਿੰਘ ਜੀ ਲੀਲ (ਗੁਰਦਾਸਪੁਰ) ਆਦਿ ਕਈ ਸੱਜਣਾਂ ਨੇ ਗੁਰਪੁਰਬਾਂ ਦੀਆਂ ਪ੍ਰਵਿਸ਼ਟਾਂ ਤਰੀਕਾਂ ਆਪਣੇ-ਆਪਣੇ ਗੁਰਦੁਆਰਿਆਂ ਵਿਚ ਪ੍ਰਚਲਤ ਕਰਨ ਲਈ ਮੈਥੋਂ ਮੰਗੀਆਂ, ਤਾਂ ਮੈਂ ਜ਼ਰੂਰੀ ਸਮਝਿਆ ਕਿ ਇਹ ਖਰੜਾ ਛਪਵਾ ਹੀ ਦਿੱਤਾ ਜਾਵੇ।" ... ਗੁਰਪੁਰਬ ਨਿਣਯ -ਸ: ਕਰਮ ਸਿੰਘ ਹਿਸਟੋਰੀਅਨ, ੧ ਨਵੰਬਰ ੧੯੧੨.

"ਸਿੱਖ ਪੰਥ ਹੁਣ ਤੱਕ ਸੁਦੀ ਵਦੀ ਦੀਆਂ ਥਿੱਤਾਂ ਅਨੁਸਾਰ ਗੁਰਪੁਰਬ ਮਨਾਉਂਦਾ ਆ ਰਿਹਾ ਹੈ। ਪਰ ਇਸ

ਵਿੱਚ ਦੋ ਘਾਟੇ ਟਿਕੇ ਰਹਿੰਦੇ ਹਨ। ਇਕ ਤਾਂ ਅਸੀਂ ਗੁਰਪੁਰਬ ਅਸਲੀ ਤਰੀਕ ਤੋਂ ਅਗਾਂਹ ਪਿਛਾਂਹ ਕਰਕੇ ਮਨਾਉਂਦੇ ਹਾਂ, ਕਿਉਂਕਿ ਬੱਝਵੀਂ ਰੁੱਤ ਤੇ ਥਿੱਤ ਸੂਰਜ ਦੇ ਹਿਸਾਬ ਵੀ ਹੋ ਸਕਦੀ ਹੈ। ਦੂਜੀ ਵੱਡੀ ਭਾਰੀ ਘਾਟ ਹੁਣ ਤੱਕ ਇਹ ਪੈਂਦੀ ਆ ਰਹੀ ਹੈ ਕਿ ਥਿੱਤਾਂ ਦੇ ਬਿਦੂਕੇ-ਪਨ ਦੇ ਕਾਰਨ ਗੁਰਪੁਰਬਾਂ ਦੀਆਂ ਤਰੀਕਾਂ ਚੇਤੇ ਰਹਿਣੀਆਂ ਹੀ ਔਖੀ ਗੱਲ ਹੈ। ਇਸ ਦਾ ਕੋਝਾ ਸਿੱਟਾ ਇਹ ਨਿਕਲ ਰਿਹਾ ਹੈ ਕਿ ਸਿੱਖ ਗੁਰਪੁਰਬਾਂ ਦਾ ਪ੍ਰੇਮੀ ਹੋਣ ਦੇ ਥਾਂ ਸੰਗ੍ਰਾਂਦਾਂ, ਮੱਸਿਆ, ਪੁੰਨਿਆ ਦਾ ਸ਼ਰਧਾਲੂ ਬਣ ਗਿਆ ਹੈ ਤੇ ਇਹ ਦਿਹਾੜੇ ਸੂਰਜ ਚੰਦ ਦੀ ਪੂਜਾ ਨਾਲ ਮੇਲ ਖਾਂਦੇ ਹਨ। ਇਸ ਤਰ੍ਹਾਂ ਬੇ-ਮਲੂਮੇ ਹੀ ਮੁੜ ਭਰਮ-ਵਹਿਮ ਦੇ ਜਾਲ ਵਿੱਚ ਫਸਦਾ ਜਾ ਰਿਹਾ ਹੈ। ਕੁਦਰਤ ਵੱਲੋਂ ਸਭੇ ਦਿਨ ਹੀ ਇਕੋ ਜਿਹੇ ਹਨ। ਪਰ ਸਾਨੂੰ ਉਹ ਦਿਨ ਵਧੀਕ ਪਿਆਰੇ ਲੱਗਣੇ ਚਾਹੀਦੇ ਹਨ, ਜਿਨ੍ਹਾਂ ਨਾਲ ਸਾਡੇ ਸਤਿਗੁਰ ਪਤਿਸ਼ਾਹ ਦਾ ਜੀਵਨ-ਸੰਬੰਧ ਬਣਿਆ। ਸਿੱਖ ਦੇ ਹਿਰਦੇ ਵਿੱਚ ਗੁਰੂ ਪਾਤਿਸ਼ਾਹ ਵਾਸਤੇ ਚਾਉ-ਮਲ੍ਹਾਰ ਪੈਦਾ ਕਰਨ ਲਈ ਇੱਕ ਸੁਚੱਜਾ ਤਰੀਕਾ ਇਹ ਹੋ ਸਕਦਾ ਹੈ ਕਿ ਗੁਰਪੁਰਬ ਬੱਝਵੀਆਂ ਸੂਰਜੀ ਤਰੀਕਾਂ 'ਤੇ ਮਨਾਏ ਜਾਇਆ ਕਰਨ।" ...ਸਲੋਕ ਗੁਰੂ ਅੰਗਦ ਸਾਹਿਬ ਸਟੀਕ-ਪ੍ਰੋਫੈਸਰ ਸਾਹਿਬ ਸਿੰਘ ਡੀ. ਲਿਟ. (੧੯੪੮)

"ਥਿੱਤਾਂ ਦੇ ਆਧਾਰ ਪੁਰ ਚੰਦ੍ਰ-ਵਰਖ ੩੪੫ ਦਿਨਾਂ ਦੇ ਏੜ-ਗੇੜ ਵਿਚ ਹੁੰਦਾ ਹੈ, ਪਰ ਸੂਰਜ ਵਰਖ ਦੇ ਪ੍ਰਿਵਸ਼ਟੇ (ਤਾਰੀਖ) ੩੬੫-੩੬੬ ਹੁੰਦੇ ਹਨ। ਇਸ ਫਰਕ ਦੇ ਕਾਰਨ ਕੁੱਝ ਗੁਰਪੁਰਬ ਤੇ ਤਿਉਹਾਰ ਇਕ ਸਾਲ ਅੰਦਰ ਦੋ ਵਾਰੀ ਆ ਜਾਂਦੇ ਹਨ, ਕਿਸੇ ਸਾਲ ਆਉਂਦੇ ਹੀ ਨਹੀਂ। ਇਹ ਘਾਟ ਅਕਸਰ ਹੈਰਾਨੀ ਦਾ ਕਾਰਨ ਬਣੀ ਰਹਿੰਦੀ ਹੈ। ਇਸ ਕਰਕੇ ਅਨੇਕ ਸਿਆਣੇ ਸੱਜਣਾਂ ਦਾ ਵਿਚਾਰ ਹੈ ਕਿ ਗੁਰਪੁਰਬ ਸਾਰੇ ਸੂਰਜ-ਸੰਮਤ ਵਿਚ, ਪ੍ਰਵਿਸ਼ਟਿਆਂ ਦੇ ਆਧਾਰ ਪੁਰ ਮਨਾਏ ਜਾਣੇ ਚਾਹੀਦੇ ਹਨ। ਸੋ ਸਾਰੀਆਂ ਮੁਖੀ ਸਭਾ ਸੁਸਾਇਟੀਆਂ ਨੂੰ ਇਸ ਮਾਮਲੇ 'ਤੇ ਪੂਰੀ ਗਹੁ ਨਾਲ **ਵਿਚਾਰ** ਕਰਕੇ, ਦੋ-ਟੂਕ ਫੈਸਲਾ **ਕਰਨਾ ਚਾਹੀਦਾ ਹੈ**, ਤਾਂ ਜੋ ਅੱਗੋਂ ਲਈ ਝਗੜੇ-ਝਮੇਲੇ **ਮਿਟ ਜਾਣ** ਤੇ ਸਹੀ-ਸਿੱਧੀ ਤੇ ਸੌਖੀ ਪ੍ਰਪਾਟੀ ਪੈ ਜਾਵੇ।" ...ਗੁਰ-ਪ੍ਰਣਾਲੀਆਂ-ਸੰਪਾਦਕ ਸ: ਰਣਧੀਰ ਸਿੰਘ ਰਿਸਰਚ ਸਕਾਲਰ ਸ੍ਰੋ: ਕਮੇਟੀ। ਪ੍ਰਕਾਸ਼ਕ: ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁ: ਪ੍ਰ: ਕਮੇਟੀ), (ਅਪ੍ਰੈਲ ੧੯੭੭)

ਜੇ ਸਾਰੇ ਗੁਰਪੁਰਬ ਨਾਨਕ ਸ਼ਾਹੀ (ਸੂਰਜੀ ਕਲੰਡਰ) ਅਨੁਸਾਰ ਮਨਾਏ ਜਾਣ ਤਾਂ ਇਨ੍ਹਾਂ ਦੀਆਂ ਤਾਰੀਖਾਂ ਨਿਸ਼ਚਿਤ ਹੋ ਜਾਣ ਕਾਰਨ ਕੋਈ ਗੁੰਝਲਦਾਰ ਗਣਿਤ ਦੀ ਲੋੜ ਨਹੀਂ ਰਹਿ ਜਾਂਦੀ। ਮਿਸਾਲ ਦੇ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੀਆਂ ਤਾਰੀਖਾਂ ਵੱਖ-ਵੱਖ ਕਲੰਡਰਾਂ ਅਨੁਸਾਰ ਇਸ ਪ੍ਰਕਾਰ ਹਨ :-

ਪੋਹ ਸੁਦੀ ੭, ੧੭੨੩ ਬਿਕ੍ਰਮੀ

੨੩ ਪੋਹ, ੧੭੨੩ ਬਿਕ੍ਰਮੀ

੨੨ ਦਸੰਬਰ, ੧੬੬੬ (ਸ: ਸ: ਜੂਲੀਅਨ ਕਲੰਡਰ)

ਸੂਰਜੀ ਕਲੰਡਰ ਅਨੁਸਾਰ ਗੁਰੂ ਜੀ ਦਾ ਪ੍ਰਕਾਸ਼ ਦਿਵਸ ੨੩ ਪੋਹ ਹੈ। ਜੇਕਰ ਇਹ ਗੁਰਪੁਰਬ ਪੋਹ ਸੁਦੀ ੭ ਦੀ ਬਜਾਏ ੨੩ ਪੋਹ ਨਾਨਕ ਸ਼ਾਹੀ ਨੂੰ ਮਨਾਇਆ ਜਾਵੇ ਤਾਂ ਸਦਾ ਹੀ ੫ ਜਨਵਰੀ ਨੂੰ ਆਵੇਗਾ।

ਬਿਕ੍ਰਮੀ ਕਲੰਡਰ ਵਿੱਚ ਔਸਤਨ ੭੦/੭੧ ਸਾਲਾਂ ਪਿਛੋਂ ਮੌਸਮਾਂ ਅਨੁਸਾਰ ੧ ਦਿਨ ਦਾ ਫਰਕ ਪੈਂਦਾ ਹੈ। ਪਰ ਨਿਸ਼ਚਿਤ ਸੰਗ੍ਰਾਂਦਾਂ ਦੇ ਨਾਨਕਸ਼ਾਹੀ ਕਲੰਡਰ ਵਿਚ ੧ ਦਿਨ ਦਾ ਫ਼ਰਕ ੩੩੦੦ ਸਾਲਾਂ ਪਿਛੋਂ ਪਵੇਗਾ। ਪਰ ਦੂਰ ਭਵਿੱਖ ਵਿੱਚ ਸ: ਸ: ਕਲੰਡਰ ਵਿੱਚ ਜਦ ੧ ਦਿਨ ਹੀ ਸੋਧ ਲੱਗੇਗੀ, ਨਾਨਕਸ਼ਾਹੀ ਦੀਆਂ ਸੰਗ੍ਰਾਂਦਾਂ ਨਿਸ਼ਚਿਤ ਹੋਣ ਕਰਕੇ ਇਹ ਸੋਧ ਇਸ ਵਿਚ ਆਪਣੇ ਆਪ ਲੱਗ ਜਾਵੇਗੀ ਅਤੇ ਇਸ ਦਾ ਸ: ਸ: ਕਲੰਡਰ ਅਤੇ ਗੁਰਬਾਣੀ ਵਿੱਚ ਦਿੱਤੇ ਮਹੀਨਿਆਂ ਦੇ ਮੌਸਮਾਂ ਨਾਲ ਸੁਮੇਲ ਸਦਾ ਬਣਿਆ ਰਹੇਗਾ। ਭਾਵੇਂ ਗੁਰਪੁਰਬ ਅਸਲੀ (original) ਤਾਰੀਖਾਂ ਤੇ ਆਉਣੇ ਚਾਹੀਦੇ ਹਨ, ਪਰ ਕੁਝ ਕਾਰਨਾਂ, ਜਿਵੇਂ ਕਿ ਚੰਗੇ ਪ੍ਰਚਾਰਕਾਂ ਅਤੇ ਕੀਰਤਨੀ ਜਥਿਆਂ ਦਾ ਇੱਕੋ ਸਮੇਂ ਤੇ ਨਾ ਮਿਲ ਸਕਣਾ, ਕਾਰਨ ਕੁਝ ਦਿਨਾਂ ਦੇ ਫਰਕ ਨਾਲ ਵੀ ਮਨਾਏ ਜਾਂਦੇ ਹਨ। ਕਈ ਵਿਦੇਸ਼ਾਂ ਵਿਚ ਐਤਵਾਰ ਨੂੰ ਹੀ ਵਧੇਰੇ ਸੰਗਤ ਜੁੜਦੀ ਹੈ। ਮੁਸਲਿਮ ਦੇਸ਼ਾਂ ਵਿੱਚ ਸ਼ੁੱਕਰਵਾਰ ਨੂੰ ਛੁੱਟੀ ਹੋਣ ਕਰਕੇ ਸੰਗਤ ਇਸ ਦਿਨ ਗੁਰਦੁਆਰੇ ਜੁੜਦੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਨਾਨਕਸ਼ਾਹੀ (ਸੂਰਜੀ) ਕਲੰਡਰ ਨੂੰ ੧੯੯੯ ਸ: ਸ: ਵਿਚ ਲਾਗੂ ਕਰਨ ਦਾ ਅਤੇ ਨਾਲ ਹੀ ਗੁਰਪੁਰਬਾਂ ਨੂੰ ਤਿੱਥਾਂ ਦੀ ਬਜਾਏ ਸੰਗਰਾਂਦੀ ਤਾਰੀਖਾਂ ਅਨੁਸਾਰ ਮਨਾਉਣ ਦਾ ਇਤਿਹਾਸਿਕ ਫੈਸਲਾ ਲਿਆ ਹੈ। ਇਸ ਦੀ ਇੱਕ ਛੋਟ ਰੱਖੀ ਗਈ ਹੈ—ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਵਸ। ਭਾਵੇਂ ਗੁਰੂ ਜੀ ਦਾ ਪ੍ਰਕਾਸ਼ ਦਿਵਸ ਵੈਸਾਖ ਦਾ ਹੈ ਪਰ ਕੁੱਝ ਕਾਰਨਾਂ ਕਰਕੇ ਪੰਥ ਨੇ ਬਹੁਤ ਸਮਾਂ ਪਹਿਲਾਂ ਕੱਤਕ ਸੁਦੀ ਪੂਰਨਮਾਸ਼ੀ ਨੂੰ ਮਨਾਉਣਾ ਸ਼ੁਰੂ ਕਰ ਦਿੱਤਾ ਸੀ।

ਇਸ ਲਈ ਇਹ ਗੁਰਪੁਰਬ ਹੁਣ ਦੀ ਤਰ੍ਹਾਂ ਹੀ ਬਿਕ੍ਰਮੀ ਕੱਤਕ ਸੁਦੀ ਪੂਰਨਮਾਸ਼ੀ ਨੂੰ ਹੀ ਉਦੋਂ ਤੱਕ ਮਨਾਇਆ ਜਾਇਆ ਕਰੇਗਾ ਜਦ ਤੱਕ ਕਿ ਬਿਕ੍ਰਮੀ ਅਤੇ ਨਾਨਕ ਸ਼ਾਹੀ ਕਲੰਡਰਾਂ ਵਿਚ ੧੫ ਦਿਨ ਦਾ ਫਰਕ ਨਹੀਂ ਪੈਂਦਾ। ਉਸ ਸਮੇਂ ਇਸ ਗੁਰਪੁਰਬ ਨੂੰ ਨਾਨਕਸ਼ਾਹੀ ਕਲੰਡਰ ਦੇ ਕੱਤਕ ਦੇ ਮਹੀਨੇ ਵਿਚ ਆਉਣ ਵਾਲੀ ਪਹਿਲੀ ਪੂਰਨਮਾਸ਼ੀ ਨੂੰ ਮਨਾਉਣ ਬਾਰੇ ਵਿਚਾਰ ਕੀਤੀ ਜਾ ਸਕਦੀ ਹੈ।

**—ਪਾਲ ਸਿੰਘ ਪੁਰੇਵਾਲ ਕੈਨੇਡਾ**

# ਸਾਕਾ ਸ੍ਰੀ ਨਨਕਾਣਾ ਸਾਹਿਬ

ਪ੍ਰੋ: ਕਰਤਾਰ ਸਿੰਘ, ਐਮ. ਏ.

ਨਨਕਾਣੇ ਸਾਹਿਬ ਦਾ ਮਹੰਤ ਨਰਾਇਣ ਦਾਸ ਬੜਾ ਐਬੀ ਤੇ ਵੈਲੀ ਸੀ। ਉਸ ਦੇ ਆਚਰਨ ਤੇ ਵਤੀਰੇ ਵਿਰੁਧ ਅਨਗਿਣਤ ਸ਼ਿਕਾਇਤਾਂ ਸਨ। ਉਹ ਤੇ ਉਸ ਦੇ ਚੇਲੇ ਸ਼ਰਾਬ ਪੀਂਦੇ ਅਤੇ ਹੋਰ ਅਨੇਕਾਂ ਅਨਰਥ ਕਮਾਉਂਦੇ ਸਨ। ਅਗਸਤ ੧੯੧੭ ਵਿਚ ਗੁਰਦੁਆਰਾ ਜਨਮ-ਅਸਥਾਨ ਵਿਚ ਕੰਜਰੀਆਂ ਦਾ ਮੁਜਰਾ ਕਰਾਇਆ ਗਿਆ। ਇਸ ਪੁਰ ਸਿੱਖ ਪੰਥ ਵਿਚ ਬਹੁਤ ਰੰਜ ਮਨਾਇਆ ਗਿਆ ਤੇ ਸਿੰਘ ਸਭਾਵਾਂ ਨੇ ਗੁਰਮਤੇ ਪਾਸ ਕੀਤੇ। ਪਰ ਨਾ ਮਹੰਤ ਨੇ ਕੋਈ ਪਰਵਾਹ ਕੀਤੀ ਤੇ ਨਾ ਸਰਕਾਰ ਨੇ ਹੀ ਕੋਈ ਪਰਵਾਹ ਕੀਤੀ। ਮਹੰਤ ਹੋਰ ਵੀ ਭੂਤਰ ਗਿਆ।

ਸ੍ਰੀ ਨਨਕਾਣੇ ਸਾਹਿਬ ਵਿਚ ਇਹ ਕੁਰੀਤੀਆਂ ਤੇ ਅਨਰਥ ਹੁੰਦੇ ਵੇਖ ਕੇ ਅਕਤੂਬਰ ੧੯੨੦ ਵਿਚ ਪਿੰਡ ਧਾਰੋਵਾਲੀ, ਜ਼ਿਲਾ ਸ਼ੇਖ਼ਪੂਰਾ ਵਿਚ ਇਕ ਭਾਰੀ ਦੀਵਾਨ ਕੀਤਾ ਗਿਆ, ਜਿਸ ਵਿਚ ਸਾਰੇ ਮਾਮਲੇ ਉਪਰ ਵਿਚਾਰ ਕੀਤੀ ਗਈ। ਮਹੰਤ ਨੂੰ ਜਦ ਇਸ ਗੱਲ ਦਾ ਪਤਾ ਲੱਗਾ, ਤਾਂ ਉਸਨੇ ਸੁਧਾਰ ਕਰਨ ਦੀ ਥਾਂ ਪੰਥ ਦਾ ਟਾਕਰਾ ਕਰਨ ਤੇ ਉਪੱਦਰ ਕਮਾਉਣ ਦੀ ਤਿਆਰੀ ਆਰੰਭ ਦਿਤੀ। ਚੱਕਾਂ ਦੇ ਤਿੰਨ ਚਾਰ ਸੌ ਆਦਮੀ ਮੰਗਵਾ ਕੇ ਗੁਰਦੁਆਰੇ ਦੇ ਆਸ ਪਾਸ ਨੀਅਤ ਕਰ ਦਿਤੇ। ਫਿਰ ਸਾਧਾਂ ਤੇ ਮਹੰਤਾਂ ਦਾ ਇਕ ਇਕੱਠ ਬੁਲਾਇਆ, ਜਿਸ ਵਿਖੇ ਸੁਧਾਰਕਾਂ ਦਾ ਟਾਕਰਾ ਕਰਨ ਦੀਆਂ ਵਿਉਂਤਾਂ ਤਿਆਰ ਕੀਤੀਆਂ ਗਈਆਂ ਤੇ ਰੁਪਿਆ ਇਕੱਠਾ ਕੀਤਾ ਗਿਆ।

ਮਹੰਤ ਦੀਆਂ ਕੁਰੀਤੀਆਂ ਤੇ ਕਾਰਵਾਈਆਂ ਵੇਖ ਕੇ ਸ਼ਰੋਮਣੀ ਪ੍ਰਬੰਧਕ ਕਮੇਟੀ ਨੇ ਆਪਣੇ ਜਨਰਲ ਸਮਾਗਮ ਵਿਚ ੨੪ ਜਨਵਰੀ ੧੯੨੧ ਨੂੰ ਪਾਸ ਕੀਤਾ ਕਿ ੪, ੫ ਅਤੇ ੬ ਮਾਰਚ ਨੂੰ ਨਨਕਾਣਾ ਸਾਹਿਬ ਵਿਚ ਇਕ ਭਾਰੀ ਦੀਵਾਨ ਕੀਤਾ ਜਾਵੇ ਅਤੇ ਜਿਸ ਵਿਚ ਸਾਰਾ ਪੰਥ ਇਕੱਠਾ ਹੋ ਕੇ ਮਹੰਤ ਨੂੰ ਕਹੇ ਕਿ ਉਹ ਆਪਣਾ ਸੁਧਾਰ ਕਰੇ। ਪਰ ਉਹ ਅਗੋਂ ਸੁਧਾਰ ਕਰਨ ਦੀ ਥਾਂ ਟਾਕਰਾ ਕਰਨ ਲਈ ਤਿਆਰੀ ਅਤੇ ਜੰਗੀ ਸਾਮਾਨ ਇਕੱਠਾ ਕਰਨ ਲਗ ਪਿਆ।

ਸਾਰੇ ਪੰਥ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਬੰਧ ਨੂੰ ਸੁਧਾਰਨ ਲਈ ਜੋਸ਼ ਠਾਠਾਂ ਮਾਰ ਰਿਹਾ ਸੀ। ਜ਼ਿਲਾ ਸ਼ੇਖ਼ੂਪੁਰਾ ਤੇ ਲਾਇਲਪੁਰ ਵਿਚ ਵੀ ਦੀਵਾਨ ਕੀਤੇ ਗਏ। ਭਾਈ ਲਛਮਣ ਸਿੰਘ ਜੀ ਸ਼ਹੀਦ ਧਾਰੋਵਾਲੀ ਨੇ ਜੱਥਾ ਤਿਆਰ ਕਰਨਾ ਸ਼ੁਰੂ ਕਰ ਦਿਤਾ। ੧੭ ਫਰਵਰੀ ਸੰਨ ੧੯੨੧ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਗੁਰਦਵਾਰੇ ਵਿਚ ਮੁਖੀ ਸਿੰਘਾਂ ਦੀ ਇਕੱਤਰਤਾ ਹੋਈ ਜਿਸ ਵਿਚ ਜੱਥਾ ਲਿਜਾਣ ਬਾਰੇ ਵਿਚਾਰ ਕੀਤੀ ਗਈ।

ਭਾਈ ਲਛਮਣ ਸਿੰਘ ਜੀ ਧਾਰੋਵਾਲੀ ਅਤੇ ਭਾਈ ਕਰਤਾਰ ਸਿੰਘ ਝੱਬਰ ਆਪੋ ਆਪਣੇ ਜੱਥੇ ਲੈ ਕੇ ਨਨਕਾਣਾ ਸਾਹਿਬ ਪਹੁੰਚਣਾ ਚਾਹੁੰਦੇ ਸਨ। ਜੱਥੇ ਤਿਆਰ ਹੋ ਰਹੇ ਸਨ। ਸਿੰਘਾਂ ਨੇ ੧੯ ਫਰਵਰੀ ਨੂੰ ਸ੍ਰੀ ਨਨਕਾਣਾ ਸਾਹਿਬ ਪਹੁੰਚਣ ਦਾ ਪ੍ਰੋਗਰਾਮ ਬਣਾ ਲਿਆ।

ਉਧਰੋਂ ਲਾਹੌਰ ਅਕਾਲੀ ਅਖ਼ਬਾਰ ਦੇ ਦਫਤਰ ਵਿਚ ਮੁਖੀ ਸਿੰਘਾਂ ਦੀ ਇਕੱਤਰਤਾ ਹੋਈ ਜਿਸ ਵਿਚ ਫੈਸਲਾ ਕੀਤਾ ਗਿਆ ਕਿ ਮਹੰਤ ਨੂੰ ਆਪਣਾ ਤੇ ਆਪਣੇ ਪ੍ਰਬੰਧ ਦਾ ਸੁਧਾਰ ਕਰਨ ਲਈ ਮੁਹਲਤ ਮਿਥ ਕੇ ਉਸ ਦੀ ਅੰਤਲੀ ਤਾਰੀਖ਼ ਤੋਂ ਪਹਿਲਾਂ ਕੋਈ ਜੱਥਾ ਸ੍ਰੀ ਨਨਕਾਣਾ ਸਾਹਿਬ ਨਾ ਜਾਵੇ। ਛੇਤੀ ਛੇਤੀ ਬੰਦੇ ਭੇਜੇ ਗਏ ਤਾਂ ਜੁ ਭਾਈ ਲਛਮਣ ਸਿੰਘ ਜੀ ਸ਼ਹੀਦ ਤੇ ਭਾਈ ਕਰਤਾਰ ਸਿੰਘ ਝੱਬਰ ਨੂੰ ਜੱਥੇ ਲਿਜਾਣੋ ਰੋਕਿਆ ਜਾਵੇ। ਇਸ ਕੰਮ ਲਈ ਆਦਮੀ ਭਜਾਏ ਗਏ। ਝੱਬਰ ਜੀ ਦਾ ਜੱਥਾ ਤਾਂ ਰੁਕ ਗਿਆ ਪਰ ਭਾਈ ਲਛਮਣ ਸਿੰਘ ਜੀ ੧੯ ਫਰਵਰੀ ਦੀ ਸ਼ਾਮ ਨੂੰ ਜੱਥਾ ਲੈ ਕੇ ਪਿੰਡੋਂ ਤੁਰ ਪਏ, ਉਨ੍ਹਾਂ ਨਾਲ ਦੋ ਸੌ ਸਿੰਘ ਸਨ। ਉਹ ੨੦ ਫਰਵਰੀ ਸੰਨ ੧੯੨੧ ਨੂੰ ਸਵੇਰੇ ੬ ਵਜੇ ਨਨਕਾਣਾ ਸਾਹਿਬ ਪੁੱਜ ਗਏ। ਉਥੇ ਉਨ੍ਹਾਂ ਨੂੰ ਰੋਕਣ ਲਈ ਭੇਜਿਆ ਸੱਜਣ ਉਨ੍ਹਾਂ ਨੂੰ ਮਿਲਿਆ। ਉਸ ਨੇ ਉਨ੍ਹਾਂ ਨੂੰ ਮੁੜਨ ਲਈ ਜ਼ੋਰ ਲਾਇਆ। ਪਰ ਉਨ੍ਹਾਂ ਨੇ ਕਿਹਾ ਕਿ ਅਸੀਂ ਅਰਦਾਸਾ ਸੋਧ ਆਏ ਹਾਂ, ਹੁਣ ਪਿਛਾਂਹ ਨਹੀਂ ਮੁੜਨਾ।

ਉਥੇ ਪੁਜ ਕੇ ਸਾਰੇ ਸਿੰਘ ਸ੍ਰੀ ਜਨਮ-ਅਸਥਾਨ ਦੇ ਅੰਦਰ ਦਰਸ਼ਨਾਂ ਲਈ ਗਏ। ਭਾਈ ਲਛਮਣ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਹਿ ਗਏ।

ਮਹੰਤ ਨਰਾਇਣ ਦਾਸ ਨੇ ਜੱਥੇ ਨੂੰ ਮਾਰ ਮੁਕਾਉਣ ਦੀ ਤਿਆਰੀ ਕੀਤੀ ਹੋਈ ਸੀ। ਮਿੱਟੀ ਦੇ ਤੇਲ ਦੇ ਪੀਪੇ, ਲੱਕੜਾਂ, ਛਵ੍ਹੀਆਂ, ਗੰਡਾਸੇ ਤੇ ਕਾਰਤੂਸ ਚੋਖੇ ਮੰਗਵਾਏ ਹੋਏ ਸਨ, ਜਦ ਜੱਥਾ ਸ੍ਰੀ ਜਨਮ ਅਸਥਾਨ ਦੇ ਅੰਦਰ ਦਾਖ਼ਲ ਹੋ ਗਿਆ ਤਾਂ ਬਾਹਰਲੇ ਦਰਵਾਜ਼ੇ ਬੰਦ ਕਰ ਦਿਤੇ ਗਏ ਅਤੇ ਜੱਥੇ ਉਪਰ ਗੋਲੀਆਂ ਦੀ ਵਰਖਾ ਕੀਤੀ ਗਈ। ਫਿਰ ਛਵ੍ਹੀਆਂ ਤੇ ਗੰਡਾਸਿਆਂ ਨਾਲ ਸਿੱਖਾਂ ਨੂੰ ਕੋਹ ਕੋਹ ਕੇ ਸ਼ਹੀਦ ਕੀਤਾ ਗਿਆ। ਭਾਈ ਲਛਮਣ ਸਿੰਘ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਨੂੰ ਘਸੀਟ ਕੇ

ਬਾਹਰ ਲਿਆਂਦਾ ਗਿਆ, ਤੇ ਜੰਡ ਨਾਲ ਬੰਨ ਕੇ ਪੈਟਰੋਲ ਪਾ ਕੇ ਸਾੜ ਕੇ ਸ਼ਹੀਦ ਕਰ ਦਿਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਕਈ ਗੋਲੀਆਂ ਲੱਗੀਆਂ ਕਈ ਸਿੰਘ ਜੀਉਂਦੇ ਹੀ ਤੇਲ ਪਾ ਕੇ ਸਾੜੇ ਗਏ।

ਸਰਦਾਰ ਦਲੀਪ ਸਿੰਘ ਜੀ ਸ਼ਹੀਦ ਉਸ ਵੇਲੇ ਸ: ਉੱਤਮ ਸਿੰਘ ਦੇ ਕਾਰਖਾਨੇ ਵਿਚ ਸਨ। ਜਦ ਉਨ੍ਹਾਂ ਨੇ ਗੋਲੀਆਂ ਦੀ ਆਵਾਜ ਸੁਣੀ, ਤਾਂ ਉਹ ਗੁਰਦੁਆਰੇ ਵਲ ਵਗ ਤੁਰੇ। ਜਦ ਉਹ ਗੁਰਦੁਆਰੇ ਦੇ ਨੇੜੇ ਪੁਜੇ, ਤਾਂ ਮਹੰਤ ਦੇ ਹੁਕਮ ਨਾਲ ਉਸ ਦੇ ਬੰਦਿਆਂ ਨੇ ਸਰਦਾਰ ਜੀ ਉੱਪਰ ਛਵ੍ਹੀਆਂ ਤੇ ਗੰਡਾਸਿਆਂ ਨਾਲ ਹੱਲਾ ਕੀਤਾ ਅਤੇ ਉਨ੍ਹਾਂ ਨੂੰ ਫੱਟੜ ਕਰਕੇ ਗਰਮ ਭੱਠੀ ਵਿਚ ਸੁੱਟ ਦਿਤਾ।

ਇਸ ਸਾਕੇ ਤੋਂ ਅਗਲੇ ਦਿਨ ਮੁਖੀ ਸਿੱਖ ਅਤੇ ਸਿੱਖ ਸੰਗਤਾਂ ਸ੍ਰੀ ਨਨਕਾਣਾ ਸਾਹਿਬ ਪੁੱਜ ਗਈਆਂ। ਸਰਕਾਰ ਨੇ ੨੧ ਫਰਵਰੀ ਦੀ ਸ਼ਾਮ ਨੂੰ ਗੁਰਦੁਆਰਾ ਜਨਮ ਅਸਥਾਨ ਦੀਆਂ ਚਾਬੀਆਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇ ਦਿਤੀਆਂ। ਇਸ ਤਰ੍ਹਾਂ ਸ੍ਰੀ ਨਨਕਾਣਾ ਸਾਹਿਬ ਦਾ ਪ੍ਰਬੰਧ ਪੰਥ ਦੇ ਹੱਥ ਆਇਆ। ਇਸ ਸਾਕੇ ਨੇ ਸਾਰੇ ਪੰਥ ਨੂੰ ਤੜਫਾ ਦਿਤਾ ਤੇ ਇਸ ਦੀ ਯਾਦ ਵਜੋਂ ਸਿੱਖਾਂ ਨੇ ਕਾਲੇ ਦਸਤਾਰੇ ਸਜਾਏ।

# ਨਾਨਕਸ਼ਾਹੀ ਕੈਲੰਡਰ

ਗੁਰੂ ਸਵਾਰੀ ਸਾਧ ਸੰਗਤ ਜੀਓ,

**ਵਾਹਿਗੁਰੂ ਜੀ ਕਾ ਖਾਲਸਾ।**
**ਵਾਹਿਗੁਰੂ ਜੀ ਕੀ ਫਤਹਿ।।**

ਸਰਬ ਸਾਧ ਸੰਗਤ ਨੂੰ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਵਸ 'ਤੇ ਲੱਖ-ਲੱਖ ਵਧਾਈ ਹੋਵੇ। ਆਪ ਸਭ ਨੂੰ ਭਲੀ-ਭਾਂਤ ਪਤਾ ਹੈ ਕਿ ਈਸਵੀ ਕੈਲੰਡਰ ਅਨੁਸਾਰ (ਜਿਸ ਨੂੰ ਅੱਜ ਕਲ੍ਹ ਸਾਂਝਾ ਸੰਨ ਕਹਿੰਦੇ ਹਨ) ਕਿਸੇ ਸਾਲ ਦਸਮ ਪਿਤਾ ਜੀ ਦੇ ਦੋ ਪ੍ਰਕਾਸ਼ ਦਿਹਾੜੇ ਆ ਜਾਂਦੇ ਹਨ ਅਤੇ ਕਿਸੇ ਸਾਲ ਇਹ ਗੁਰਪੁਰਬ ਹੁੰਦਾ ਹੀ ਨਹੀਂ। ਸੰਨ ੧੯੯੮ ਵਿਚ ਇਸ ਕੈਲੰਡਰ ਅਨੁਸਾਰ ਦੋ ਗੁਰਪੁਰਬ ਹਨ ਪਰ ਸੰਨ ੧੯੯੯ ਵਿਚ ਜਦੋਂ ਕਿ ਸਿੱਖ ਜਗਤ ਖਾਲਸਾ ਪੰਥ ਦਾ ੩੦੦ ਸਾਲਾ ਸਾਜਨਾ ਦਿਵਸ ਮਨਾ ਰਿਹਾ ਹੈ, ਉਸ ਸਾਲ ਦਸਮੇਸ਼ ਆਗਮਨ ਗੁਰਪੁਰਬ ਨਹੀਂ ਹੈ।

ਇਸ ਸਮੱਸਿਆ ਨੂੰ ਸਦਾ ਲਈ ਹੱਲ ਕਰਨ ਲਈ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਸਾਲ ੧੯੯੯ ਸਾਂਝਾ ਸੰਨ ਤੋਂ ਨਾਨਕ ਸ਼ਾਹੀ ਕੈਲੰਡਰ ਲਾਗੂ ਕਰਨ ਦਾ ਇਤਿਹਾਸਕ ਫੈਸਲਾ ਕੀਤਾ ਹੈ। ਇਹ ਕਾਰਜ ਕਰਨ ਲਈ ਸ: ਪਾਲ ਸਿੰਘ (ਪੁਰੇਵਾਲ) ਨੇ ਸਾਲਾਂ ਬੱਧੀ ਮਿਹਨਤ ਕੀਤੀ ਹੈ। ਇਸ ਅਨੁਸਾਰ ਇਹ ਗੁਰਪੁਰਬ ਸਦਾ ਹੀ ੨੩ ਪੋਹ (ਨਾਨਕਸ਼ਾਹੀ) ਮੁਤਾਬਿਕ ੫ ਜਨਵਰੀ ਨੂੰ ਹੋਇਆ ਕਰੇਗਾ। ਨਾਨਕਸ਼ਾਹੀ ਕੈਲੰਡਰ ਦੀਆਂ ਸੰਗਰਾਂਦਾਂ ਵੀ ਅੰਗਰੇਜ਼ੀ ਮਹੀਨਿਆਂ ਵਿਚ ਨਿਸ਼ਚਿਤ ਕਰ ਦਿੱਤੀਆਂ ਹਨ। ਇਸ ਤਰ੍ਹਾਂ ਸੰਗਰਾਂਦਾਂ ਵੀ ਹਰ ਸਾਲ ਅੰਗਰੇਜ਼ੀ ਕੈਲੰਡਰ ਦੀਆਂ ਉਨ੍ਹਾਂ ਤਾਰੀਖਾਂ 'ਤੇ ਹੀ ਹੋਇਆ ਕਰਨਗੀਆਂ। ਇਹ ਨਾਨਕਸ਼ਾਹੀ ਕੈਲੰਡਰ ਗੁਰਬਾਣੀ (ਬਾਰਹ ਮਾਹਾ ਮਾਝ ਅਤੇ ਬਾਰਹ ਮਾਹਾ ਤੁਖਾਰੀ) ਦੇ ਅਨੁਸਾਰ ਰਹੇਗਾ ਅਤੇ ਮਹੀਨੇ ਅਤੇ ਮੌਸਮਾਂ ਦਾ ਸੰਬੰਧ ਸਦਾ ਲਈ ਜੋ ਅੱਜ ਕਲ੍ਹ ਹੈ ਉਹੀ ਰਹੇਗਾ।

ਸਾਰੇ ਇਤਿਹਾਸਕ ਗੁਰਦੁਆਰਿਆਂ, ਸਭਾ ਸੁਸਾਇਟੀਆਂ, ਧਾਰਮਿਕ ਜਥੇਬੰਦੀਆਂ, ਸਿੰਘ ਸਭਾਵਾਂ ਤੇ ਧਾਰਮਿਕ ਸੰਪਰਦਾਵਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪ ਜੰਤਰੀਆਂ ਅਤੇ ਤਿੱਥ **ਪਤ੍ਰਿਕਾਵਾਂ ਵਿਚ** ਦਸਮ ਪਿਤਾ ਦਾ ਜੋ ਦੂਜਾ ਆਗਮਨ ਦਿਵਸ ੨੫ ਦਸੰਬਰ, ੧੯੯੮ ਨੂੰ ਦਿੱਤਾ ਹੋਇਆ ਹੈ,ਉਹ **੨੩ ਪੋਹ (ਨਾਨਕਸ਼ਾਹੀ) ਮੁਤਾਬਿਕ** ੫ ਜਨਵਰੀ, ੧੯੯੯ ਨੂੰ ਮਨਾਉਣ ਦਾ ਪ੍ਰੋਗਰਾਮ ਉਲੀਕਣ।

ਹੋਰ ਸਾਰੇ ਗੁਰਪੁਰਬਾਂ ਅਤੇ ਸੰਗਰਾਂਦਾ ਦੇ ਦਿਹਾੜੇ ਨਾਨਕਸ਼ਾਹੀ ਕੈਲੰਡਰ ਅਨੁਸਾਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਛਪਣ ਵਾਲੀ ੧੯੯੯ ਦੀ ਜੰਤਰੀ ਅਤੇ ਕੈਲੰਡਰ ਵਿਚ ਦਿੱਤੇ ਜਾਣਗੇ।

## ਗੁਰੂ ਪੰਥ ਦੇ ਦਾਸ :

**ਸੁਰਜੀਤ ਸਿੰਘ,**
*ਸਕੱਤਰ*
**ਸ਼੍ਰੋਮਣੀ ਗੁਰਦੁਆਰਾ ਪ੍ਰ: ਕਮੇਟੀ।**

**ਗੁਰਚਰਨ ਸਿੰਘ ਟੋਹੜਾ,**
*ਪ੍ਰਧਾਨ*
**ਸ਼੍ਰੋਮਣੀ ਗੁਰਦੁਆਰਾ ਪ੍ਰ: ਕਮੇਟੀ।**

## ਬਾਬਾ ਦੀਪ ਸਿੰਘ ਜੀ

ਪ੍ਰੋ: ਜੋਗਿੰਦਰ ਸਿੰਘ

'ਸ਼ਹਾਦਤ' ਦਾ ਬਾਹਰਮੁਖੀ ਅਰਥ-ਭਾਵ ਭਾਵੇਂ ਸਾਖੀ ਭਰਨਾ ਜਾਂ ਗਵਾਹੀ ਦੇਣਾ ਹੈ, ਪਰ ਸਿੱਖ ਧਰਮ, ਵਿੱਚ 'ਸ਼ਹਾਦਤ' ਕੇਵਲ ਉਹੀ ਸਵਿਕਾਰੀ ਗਈ ਹੈ, ਜਿਸ ਨਾਲ ਸਿੱਖ 'ਗੌਰਵਸ਼ੀਲ ਪਦਵੀ' ਨੂੰ ਪ੍ਰਾਪਤ ਕਰਦਾ ਹੈ, ਜਿਸ ਵਿੱਚੋਂ 'ਧਰਮ-ਆਦਰਸ਼' ਦੀ ਸੁਰੱਖਿਆ ਤੇ ਸਥਾਪਤੀ ਦਾ ਜਜ਼ਬਾ ਮੂਰਤੀਮਾਨ ਹੁੰਦਾ ਹੈ, ਜਿਸ ਵਿੱਚੋਂ ਪਵਿੱਤਰ ਤੇ ਭਉ-ਮੁਕਤ 'ਕਰਮ' ਦਾ ਉਦੀਪਣ ਹੁੰਦਾ ਹੈ। ਸਿੱਖ ਗੁਰੂਆਂ ਤੇ ਗੁਰਸਿੱਖਾਂ ਵਲੋਂ 'ਸ਼ਹਾਦਤ' ਦੀ ਜਿਸ ਪ੍ਰਪੰਰਾ ਨੂੰ ਪ੍ਰਫੁੱਲਤ ਰੂਪ ਵਿੱਚ ਸਿਰਜਿਆ ਗਿਆ ਹੈ, ਉਸ ਵਿੱਚ ਵੀ ਪ੍ਰਥਮਤਾ ਗੌਰਵਸ਼ੀਲ ਪਦਵੀ, ਧਰਮ-ਆਦਰਸ਼ ਦੀ ਸੁਰੱਖਿਆ-ਸਥਾਪਤੀ ਤੇ ਨਿਡਰ ਕਰਮ ਨੂੰ ਹੀ ਦਿੱਤੀ ਗਈ ਹੈ।

ਗੌਰਵਸ਼ੀਲ ਪਦਵੀ ਕਿਸੇ ਕੁਰਸੀ, ਗੱਦੀ ਜਾਂ ਕਬਜ਼ੇ ਦੀ ਪ੍ਰਤੀਕ ਨਹੀਂ। ਸ਼ਹੀਦ ਸਦਾ ਸਬਰ ਤੇ ਸਿਦਕ ਵਿੱਚ ਜੀਉਂਦਾ ਹੈ। ਭਰਮ ਤੇ ਭਉ ਉਸ ਦੀ ਜੀਵਨ-ਕਿਰਿਆ ਵਿੱਚ ਬਿਲਕੁਲ ਨਹੀਂ ਹੁੰਦਾ। ਉਸ ਦੀ ਸਮੁੱਚੀ ਜੀਵਨ ਕਿਰਿਆ ਸੱਚ ਤੇ ਸਹਿਜ ਵਿੱਚ ਢਲੀ ਹੁੰਦੀ ਹੈ। ਜਿਸ ਜੀਵਨ-ਕਿਰਿਆ ਵਿੱਚ ਸੱਚ ਤੇ ਸਹਿਜ ਦੀ ਪ੍ਰਧਾਨਤਾ ਹੈ, ਉਸ ਦਾ ਅੰਗ-ਅੰਗ ਕੀ, ਬੰਦ-ਬੰਦ ਵੀ 'ਸ਼ਹਾਦਤ' ਦੀ ਗੌਰਵਸ਼ੀਲ ਪਦਵੀ ਦੀ ਪ੍ਰਾਪਤੀ ਲਈ ਭੇਟ ਹੁੰਦਾ ਹੈ। ਉਸ ਵਿੱਚ **'ਮੈਂ'** ਜਾਂ **'ਮੋਹ'** ਦਾ ਕੋਈ ਹਉਂ-ਅੰਸ਼ ਨਹੀਂ ਹੁੰਦਾ। ਉਹ ਹਉਂ-ਆਪੇ ਦੇ ਅਭਿਮਾਨ ਤੋਂ ਸੁਤੰਤਰ ਹੋ ਕੇ ਧਰਮ-ਆਦਰਸ਼ ਦੇ ਪਵਿੱਤਰ ਕਰਮ ਦੀ ਸਫਲਤਾ ਲਈ ਜੂਝਦਾ ਹੈ। ਮੌਤ ਤੇ ਮਰਨ ਦੇ ਤ੍ਰਾਸ ਤੋਂ ਉਹ ਬੇ-ਮੁਹਤਾਜ਼ ਹੋ ਜਾਂਦਾ ਹੈ। ਲੋੜ ਪੈਣ ਉੱਤੇ ਤੱਤੀ ਤਵੀ ਉਤੇ ਬੈਠ ਕੇ, ਆਰਿਆਂ ਨਾਲ ਚਿਰਾ ਕੇ, ਦੇਗ ਵਿੱਚ ਉਬਾਲੇ ਖਾ ਕੇ, ਸੀਸ ਪ੍ਰਦਾਨ ਕਰਕੇ, ਬੰਦ-ਬੰਦ ਕਟਵਾ ਕੇ, ਚਰਖੀਆਂ ਉਤੇ ਚੜ੍ਹ ਕੇ, ਗੋਲੀਆਂ ਦਾ ਨਿਸ਼ਾਨਾ ਬਣ ਕੇ ਵੀ ਉਹ ਮੌਤ ਨੂੰ ਮਖੌਲ ਕਰ ਲੈਂਦਾ ਹੈ। ਕੇਵਲ ਮੌਤ ਜਾਂ ਮਰਨ ਦਾ ਸ਼ਹਾਦਤ ਵਿੱਚ ਕੋਈ ਮਹੱਤਵ ਨਹੀਂ ਹੁੰਦਾ, ਮੌਤ ਜਾਂ ਮਰਨ ਨੂੰ ਕਦੀ ਵੀ ਸ਼ਹਾਦਤ ਨਹੀਂ ਆਖਿਆ ਜਾ ਸਕਦਾ। ਜੇ ਮੌਤ ਜਾਂ ਮਰਨ ਵਿੱਚੋਂ 'ਗੌਰਵ' ਉਪਜਦਾ ਹੈ, ਧਰਮ-ਆਦਰਸ਼ ਦੀ ਸੁਰ-ੱਖਿਆ ਤੇ ਸਥਾਪਤੀ ਹੁੰਦੀ ਹੈ, ਇਕ ਅਜਿਹੇ ਕਰਮ ਦਾ ਪ੍ਰਕਾਸ਼ ਹੁੰਦਾ ਹੈ, ਜਿਸ ਨਾਲ ਭਰਮ ਤੇ ਭਉ ਦਾ ਵਿਣਾਸ ਹੁੰਦਾ ਹੈ, ਸਬਰ ਤੇ ਸਿਦਕ ਸਹਿਜੇ ਹੀ ਮਿਲ ਜਾਂਦਾ ਹੈ, ਨਿਸਚੇ ਹੀ ਅਜਿਹੇ ਪਵਿੱਤਰ, ਨਿਡਰ, ਬੰਧਨ-ਮੁਕਤ ਧਰਮ-ਬੱਧ ਤੇ ਸਚਿਆਰ ਆਦਰਸ਼ਾਂ ਵਾਲੀ 'ਕ੍ਰਿਆ' ਨੂੰ 'ਸ਼ਹਾਦਤ' ਆਖਿਆ ਜਾ ਸਕਦਾ ਹੈ। ਸ਼ਹਾਦਤ ਉਤੇ ਕਦੀ ਵੀ ਕਿਸੇ ਵਿਅਕਤੀ-ਪਰਿਵਾਰ ਦਾ ਅਧਿਕਾਰ ਨਹੀਂ ਹੁੰਦਾ। 'ਸ਼ਹਾਦਤ' ਤਾਂ ਧਰਮ ਦੇ ਸਮੁੱਚੇ ਤੇ ਸਹਿਜ ਆਤਮਿਕ ਆਦਰਸ਼ਾਂ ਨੂੰ ਮੂਰਤੀਮਾਨ ਕਰਦੀ ਹੈ, ਜਾਂ ਕੌਮੀ-ਗੌਰਵ ਦੀ ਪ੍ਰੰਪਰਾ ਤੇ ਪ੍ਰਾਪਤੀਆਂ ਦਾ ਸਿਖਰ ਨਿਸਚਿਤ ਹੁੰਦੀ ਹੈ। ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ ਜਿਥੇ ਧਰਮ ਦੇ ਸਮੁੱਚੇ ਤੇ ਸਹਿਜਾਤਮਿਕ ਆਦਰਸ਼ਾਂ ਨੂੰ ਮੂਰਤੀਮਾਨ ਕਰਨ ਲਈ ਹੋਈ ਹੈ, ਉਥੇ ਗੌਰਵ ਦੀ ਪ੍ਰੰਪਰਾ ਤੇ ਪ੍ਰਾਪਤੀਆਂ ਦੇ ਸਿਖਰ ਨੂੰ ਵੀ ਛੋਂਹਦੀ ਹੈ, ਜਿਸ ਉਤੇ ਪਿਛਲੇ ਪੰਜ ਸੌ ਸਾਲ ਤੋਂ ਸਿੱਖ ਧਰਮ ਤੇ ਸਿੱਖ ਕੌਮ ਨੇ ਕੇਵਲ ਮਾਣ ਹੀ ਨਹੀਂ ਕੀਤਾ, ਸਗੋਂ ਅਭਿਮਾਨ ਵੀ ਕੀਤਾ ਹੈ।

ਬਾਬਾ ਦੀਪ ਸਿੰਘ ਜੀ ਦਾ ਜਨਮ ੨੬ ਜਨਵਰੀ ੧੬੮੨ ਈਸਵੀ ਨੂੰ ਪਹੂ-ਵਿੰਡ ਜ਼ਿਲਾ ਅੰਮ੍ਰਿਤਸਰ ਦੀ ਸੁਹਾਵੀ ਧਰਤੀ ਉਤੇ ਪਿਤਾ ਭਗਤਾ ਜੀ ਦੇ ਗ੍ਰਿਹ ਤੇ ਮਾਤਾ ਜੀਉਣੀ ਦੀ ਪਵਿੱਤਰ ਕੁੱਖੋਂ ਹੋਇਆ। ਉਹਨਾਂ ਦੀ ਸ਼ਹੀਦ ਸ਼ਬਦ-ਸਵਾਰੀ ਸ਼ਖ਼ਸੀਅਤ ਦੀ ਸਿਰਜਨਾ ਗੁਰੂ ਗੋਬਿੰਦ ਸਿੰਘ ਜੀ ਦੀ ਅੰਮ੍ਰਿਤ ਛੋਹ ਤੇ ਯੋਗ ਅਗਵਾਹੀ ਹੇਠ ਹੀ ਹੋਈ ਸੀ। ਪਿਤਾ ਭਗਤਾ ਜੀ ਆਪਣੀ ਜਵਾਨ ਉਮਰ ਤੋਂ ਹੀ ਗੁਰੂ-ਦਰਸ਼ਨ ਦੇ ਪ੍ਰੇਮੀ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਦਰ-ਦਰਬਾਰ ਵਿੱਚ ਰਹਿ ਕੇ ਸੇਵਾ ਵਿੱਚ, ਯੁੱਧਾਂ ਵਿੱਚ, ਸਿਰਜਨਾਤਮਿਕ ਕੰਮਾਂ ਵਿੱਚ ਤੇ ਪੰਥ ਦੀ ਸੁਤੰਤਰ ਉਸਾਰੀ ਵਿੱਚ ਰਹਿ ਉਹ ਆਪਣਾ ਵਿਸ਼ੇਸ਼ ਫਰਜ਼ ਅਦਾ ਕਰਿਆ ਕਰਦੇ ਸਨ। ਭਾਈ ਭਗਤਾ ਜੀ ਦੀ ਸਮੁੱਚੀ ਜੀਵਨ-ਕਿਰਿਆ ਤੋਂ ਪਤਾ ਲਗਦਾ ਹੈ ਕਿ ਉਹਨਾਂ ਨੇ ਆਪਣਾ ਤਨ, ਮਨ ਤੇ ਧਨ ਗੁਰੂ ਨੂੰ ਸੌਂਪਿਆ ਹੋਇਆ ਸੀ।

ਬਾਬਾ ਦੀਪ ਸਿੰਘ ਜੀ ਹਾਲਾਂ ਚੜ੍ਹਦੀ ਜਵਾਨੀ ਵਿੱਚ ਹੀ ਸਨ ਕਿ ਉਹਨਾਂ ਨੂੰ ਆਪਣੇ ਪਿਤਾ-ਪਰਵਾਰ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਜਾਣ ਦਾ ਮਾਣ ਮਿਲ ਗਿਆ। ਭਾਈ ਭਗਤਾ ਜੀ ਤੇ ਉਹਨਾਂ ਦਾ ਬਾਕੀ ਪਰਿਵਾਰ ਗੁਰੂ-ਦਰਸ਼ਨ ਦੀਦਾਰ ਕਰਕੇ ਅਨੰਦਪੁਰ ਸਾਹਿਬ ਤੋਂ ਵਾਪਸ ਪਹੂਵਿੰਡ (ਜ਼ਿਲਾ ਅੰਮ੍ਰਿਤਸਰ) ਵਿੱਚ ਚਲਾ ਗਿਆ।

ਪਰ ਬਾਬਾ ਦੀਪ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਵੱਲੀ ਨਦਰਿ ਹੇਠ ਅਨੰਦਪੁਰ ਸਾਹਿਬ ਹੀ ਰੱਖ ਲਿਆ। ਬਾਬਾ ਦੀਪ ਸਿੰਘ ਜੀ ਦੀ ਸਮੁੱਚੀ ਸਿੱਛਾ (ਵਿਦਿਆ ਤੇ ਸਿਖਿਆ) ਦਾ ਪਬੰਧ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਕੀਤਾ।

ਸਿੱਛਾ ਦੇ ਉਸ ਵੇਲੇ ਵੱਡੇ ਅੰਗ ਦੋ ਹੀ ਹੁੰਦੇ ਸਨ। ਪਹਿਲਾ, ਉਹ ਬੋਲੀ ਤੇ ਅਰਥ ਬੋਧ ਸਮਝਾਇਆ ਜਾਂਦਾ ਸੀ, ਜਿਸ ਨਾਲ ਬਾਣੀ ਦੀ ਜੀਵਨ ਕ੍ਰਿਆ ਨੂੰ ਪਛਾਣਿਆ ਤੇ ਮਾਣਿਆ ਜਾ ਸਕੇ। ਦੂਜਾ, ਸ਼ਸਤਰਾਂ ਦੀ ਉਹ ਸਾਰੀ ਵਿਦਿਆ ਸਿਖਾਈ ਜਾਂਦੀ ਸੀ ਜਿਸ ਨਾਲ ਮਨੁੱਖ ਅੰਦਰ

ਧਰਮ-ਯੁੱਧ ਦਾ ਚਾਅ ਪੈਦਾ ਹੋ ਸਕੇ। ਸਿੱਖ ਗ੍ਰੰਥਾਕਾਰ ਗਵਾਹ ਹਨ, ਕਿ ਬਾਬਾ ਦੀਪ ਸਿੰਘ ਜੀ ਨੇ ਨਿਰੰਤਰ ਤਿੰਨ ਸਾਲ ਗੁਰੂ ਗੋਬਿੰਦ ਸਿੰਘ ਜੀ ਦੀ ਤਾਬਿਆ ਵਿੱਚ ਰਹਿ ਕੇ, ਸੰਗਤੀ ਜੀਵਨ ਮਾਣ ਕੇ, ਅੰਮ੍ਰਿਤ ਨਾਲ ਆਪਣੇ ਆਪ ਨੂੰ ਸ਼ਿੰਗਾਰ ਕੇ, ਸ਼ਸਤਰਾਂ-ਅਸਤਰਾਂ ਨਾਲ ਆਪਣੀ ਸਮੁੱਚੀ ਸ਼ਖਸੀਅਤ ਨੂੰ ਸਜਾ-ਸੰਵਾਰ ਕੇ, ਜਾਗਦੇ ਯੋਧੇ ਦੇ ਰੂਪ ਵਿੱਚ ਇਸ ਤਰ੍ਹਾਂ ਸਿਰਜ ਲਿਆ ਸੀ, ਜਿਵੇਂ ਕਿ ਉਹ ਗੁਰੂ-ਦਰਬਾਰ ਦੀ ਖਾਸ ਵਰੋਸਾਈ ਹੋਈ ਸ਼ਖਸੀਅਤ ਹੋਣ। ਖਾਲਸੇ ਦੀ ਰਚਨਾ ਤੇ ਅਨੰਦਪੁਰ ਸਾਹਿਬ ਦੇ ਯੁੱਧਾਂ ਵੇਲੇ ਵੀ ਬਾਬਾ ਦੀਪ ਸਿੰਘ ਗੁਰੂ ਗੋਬਿਦ ਸਿੰਘ ਜੀ ਦੀ ਹਜ਼ੂਰੀ ਵਿੱਚ ਹੀ ਵਿਚਰਦੇ ਰਹੇ।

੧੭੦੩ ਈ: ਵਿੱਚ ਜਦੋਂ ਭਗਤਾ ਜੀ ਦੁਬਾਰਾ ਗੁਰੂ-ਦਰਸ਼ਨਾਂ ਲਈ ਆਏ, ਤਾਂ ਗੁਰੂ ਆਗਿਆ ਅਨੁਸਾਰ ਬਾਬਾ ਦੀਪ ਸਿੰਘ ਜੀ ਨੂੰ ਵਾਪਿਸ ਲੈ ਗਏ। ਅੰਨਦਪੁਰ ਛੱਡਣ ਤੇ ਸਰਬੰਸ ਨੂੰ ਸ਼ਹੀਦ ਕਰਵਾਉਣ ਪਿਛੋਂ ੧੭੦੪ ਈ: ਨੂੰ ਜਦੋਂ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੰਘਾਂ-ਸਾਥੀਆਂ ਸਮੇਤ 'ਸਾਬੋ ਕੀ ਤਲਵੰਡੀ' (ਦਮਦਮਾ ਸਾਹਿਬ) ਆ ਬਿਰਾਜੇ, ਤਾਂ ਇਥੇ ਹੀ ਉਹਨਾਂ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਪੁਨਰ ਰੂਪ ਵਿੱਚ ਸਿਰਜਨ ਦਾ ਨਿਰਣਾ ਲਿਆ ਤੇ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਇਹ ਸਾਰੀ ਬੀੜ ਲਿਖਣ ਦੀ ਸੇਵਾ ਵੀ ਬਖਸ਼ੀ। ਚੂੰਕਿ ਬਾਬਾ ਦੀਪ ਸਿੰਘ ਜੀ ਇਸ ਵੇਲੇ ਤਕ ਵਿਦਵਤਾ ਤੇ ਬਾਣੀ-ਅਭਿਆਸ ਵਜੋਂ ਵਿਸ਼ੇਸ਼ ਪ੍ਰਸਿੱਧੀ ਪ੍ਰਾਪਤ ਕਰ ਚੁੱਕੇ ਸਨ, ਇਸ ਕਰਕੇ ਆਦਿ ਬੀੜ ਦੀ ਪੁਨਰ ਤੇ ਸੰਪੂਰਨ ਉਸਾਰੀ ਵਾਸਤੇ ਭਾਈ ਮਨੀ ਸਿੰਘ ਜੀ ਦੇ ਨਾਲ ਬਾਬਾ ਦੀਪ ਸਿੰਘ ਜੀ ਦੀ ਸੇਵਾ ਵੀ ਲਾਈ ਗਈ। ਬਾਬਾ ਦੀਪ ਸਿੰਘ ਜੀ ਨੇ ਇਸ ਸੇਵਾ ਨੂੰ ਜਿਸ ਖੂਬਸੂਰਤੀ ਤੇ ਸਤਿਕਾਰ ਨਾਲ ਨਿਭਾਹਿਆ, ਉਸ ਦਾ ਹੀ ਫਲ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਆਪ ਨੂੰ ਆਦੇਸ਼ ਪ੍ਰਾਪਤ ਹੋਇਆ ਕਿ ਆਪ ਸਾਬੋ ਕੀ ਤਲਵੰਡੀ ਵਿੱਚ ਰਹਿ ਕੇ ਜਿਥੇ ਧਰਮ ਪ੍ਰਚਾਰ ਕਰੋ, ਉਥੇ ਬਾਣੀ ਨਾਲ ਗੁਰਸਿੱਖਾਂ ਨੂੰ ਜੋੜ ਕੇ ਪੰਥਕ ਸ਼ਕਤੀ ਵਿੱਚ ਵਾਧਾ ਕਰੋ। ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਬਖਸ਼ ਕੇ ਭਾਵੇਂ ਗੁਰੂ ਗੋਬੰਦ ਸਿੰਘ ਜੀ ਪੰਜਾਬ ਛੱਡ ਦੱਖਣ ਵਲ ਚਲੇ ਗਏ, ਪਰ ਗੁਰੂ ਹੁਕਮਾ ਅਨੁਸਾਰ ਬਾਬਾ ਦੀਪ ਸਿੰਘ ਜੀ ਪਰਿਵਾਰਕ ਮੋਹ ਤਿਆਗ ਕੇ, ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਵੀ ਕਰਦੇ ਰਹੇ ਸਿੱਖ ਸੰਗਤਾਂ ਨੂੰ ਬਾਣੀ ਦਾ ਅਰਥ-ਬੋਧ ਵੀ ਕਰਵਾਂਦੇ ਰਹੇ ਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਹੱਥ-ਲਿਖਤ ਉਤਾਰੇ ਵੀ ਕਰਾਂਦੇ ਰਹੇ। ੧੭੦੮ ਈ: ਤਕ ਬਾਬਾ ਦੀਪ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿਸ਼ਟੀ ਵਿੱਚ ਹੀ ਨਹੀਂ, ਸਗੋਂ ਸਮੁੱਚੇ ਪੰਥ ਵਿੱਚ ਆਪਣੀ ਧਰਮੀ, ਸਚਿਆਰ, ਸੇਵਾ ਭਾਵੀ, ਨਿਰਭਉ ਤੇ ਜਾਗਦੀ ਸ਼ਖਸੀਅਤ ਕਾਰਨ ਸੁਪ੍ਰਸਿੱਧੀ ਪ੍ਰਾਪਤ ਕਰ ਚੁੱਕੇ ਸਨ।

੧੭੦੮ ਈ: ਵਿੱਚ ਹੀ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ (ਦੱਖਣ ਵਿੱਚ) ਦੇ ਸਥਾਨ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅਧਿਆਤਮਿਕ ਗੁਰਤਾ ਪ੍ਰਦਾਨ ਕਰ ਕੇ ਜੋਤੀ ਜੋਤਿ ਸਮਾ ਗਏ, ਪਰ ਜੋਤੀ ਜੋਤਿ ਸਮਾਉਣ ਤੋਂ ਕੁਝ ਸਮਾਂ ਪਹਿਲਾਂ ਬੈਰਾਗੀ ਮਾਧੋਦਾਸ ਨੂੰ ਅੰਮ੍ਰਿਤ ਛਕਾ ਕੇ, 'ਬੰਦਾ ਸਿੰਘ' ਬਣਾ ਕੇ, ਮੌਤ ਨਾਲ ਮਖੌਲ ਕਰਨ ਦੀ ਸ਼ਹੀਦ ਕ੍ਰਿਆ ਸਮਝਾ-ਬੁਝਾ ਕੇ, ਇੰਨਾਂ 'ਬਹਾਦਰ' ਸਿਰਜ ਦਿੱਤਾ ਕਿ ਪੰਜਾਬ ਵਿੱਚ ਮੁਗਲਾਂ ਵਲੋਂ ਜੋ ਜ਼ੁਲਮ ਹੋਇਆ ਖਾਸ ਕਰਕੇ ਸਰਹੰਦ ਦੇ ਹਾਕਮਾਂ ਨੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਫਤਹਿ ਸਿੰਘ ਨੂੰ ਦੀਵਾਰਾਂ ਵਿੱਚ ਚਿਣ ਕੇ ਜਿਵੇਂ ਜ਼ੁਲਮ ਕਮਾਇਆ, ਉਸ ਦਾ ਬਦਲਾ ਕੇਵਲ ਬੰਦਾ ਸਿੰਘ ਬਹਾਦਰ ਹੀ ਲੈਣ ਦੇ ਸਮਰੱਥ ਸੀ। ਗੁਰੂ-ਬਖਸ਼ਿਸ਼ਾਂ ਤੇ ਆਦੇਸ਼ਾਂ ਨੂੰ ਪ੍ਰਾਪਤ ਕਰਕੇ ਬੰਦਾ ਸਿੰਘ ਬਹਾਦਰ ਨਾਂਦੇੜ ਤੋਂ ਪੰਜਾਬ ਵੱਲ ਤੁਰ ਪਿਆ। ਬੰਦਾ ਸਿੰਘ ਬਹਾਦਰ ਦੇ ਪੰਜਾਬ ਆਉਣ ਦੀਆਂ ਧੁੰਮਾਂ ਪਹਿਲਾਂ ਹੀ ਪੈ ਚੁੱਕੀਆਂ ਸਨ ਤੇ ਬਾਬਾ ਦੀਪ ਸਿੰਘ ਜੀ ਵਰਗੇ ਅਨੇਕਾਂ ਧਰਮੀ ਯੋਧੇ ਇਸ ਤਿਆਰੀ ਵਿੱਚ ਸਨ ਕਿ ਬਹਾਦਰ ਬੰਦਾ ਸਿੰਘ ਆਵੇ ਤੇ ਗੁਰੂ-ਹੁਕਮਾਂ ਅਨੁਸਾਰ 'ਜ਼ਾਲਮਾਂ' ਕੋਲੋਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਬਦਲਾ ਲਿਆ ਜਾਵੇ।

੧੭੦੮ ਈ: ਵਿੱਚ ਹੀ ਬੰਦਾ ਸਿੰਘ ਬਹਾਦਰ ਪੰਜਾਬ ਆ ਗਿਆ। ਗੁਰੂ ਬਖਸ਼ਿਸ਼ਾਂ ਤੇ ਆਦੇਸ਼ ਉਸ ਦੇ ਕੋਲ ਸਨ। ਇਸ ਲਈ ਜਿਥੇ ਅਨੇਕਾਂ ਸਿੰਘਾਂ ਨੇ 'ਦੁਸ਼ਟ ਸਭਨ ਕੋ ਮੂਲ ਉਪਾਰਨਿ' ਲਈ ਬੰਦਾ ਸਿੰਘ ਬਹਾਦਰ ਦੀਆਂ ਫੌਜਾਂ ਵਿੱਚ ਸ਼ਾਮਲ ਹੋ ਕੇ, ਸੱਚ-ਨਿਆਂ ਦੀ ਰਾਜ ਸਥਾਪਤੀ ਤੇ ਜ਼ਾਲਮਾਂ ਤੋਂ ਬਦਲਾ ਲੈਣ ਵਾਸਤੇ ਸਾਥ ਦਿੱਤਾ, ਉਥੇ ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਤੇ ਸਿੱਖੀ ਪ੍ਰਚਾਰ ਲਈ ਉੱਘੇ ਗੁਰੂ-ਸੇਵਕ ਭਾਈ ਨੱਥਾ ਸਿੰਘ ਨੂੰ ਸਾਰੀਆਂ ਜ਼ਿੰਮੇਵਾਰੀਆਂ ਸੰਭਾਲ ਕੇ, ਨਿਕਟ ਭਵਿੱਖ ਵਿੱਚ ਦੁਸ਼ਟ-ਜ਼ਾਲਮਾਂ ਨਾਲ ਬੰਦਾ ਸਿੰਘ ਬਹਾਦਰ ਦੇ ਹੋਣ ਵਾਲੇ ਨਿਰਣਾਮਈ ਯੁੱਧਾਂ ਵਿੱਚ ਆਪਣੇ ਆਪ ਨੂੰ ਪੂਰੀ ਤਰ੍ਹਾਂ ਸ਼ਾਮਲ ਕਰ ਲਿਆ। ਬਾਬਾ ਦੀਪ ਸਿੰਘ ਜੀ ਭਾਵੇਂ ਗੁਰੂ-ਸਿੱਖੀ ਦੇ ਪ੍ਰਚਾਰ ਤੇ ਸੇਵਾ-ਸੰਭਾਲ ਦੇ ਅਧਿਕਾਰੀ ਸਨ, ਪਰ ਧਰਮ-ਸਾਧਨਾ ਤੇ ਨਿਡਰ ਕਰਮਾਂ ਕਾਰਨ ਉਹਨਾਂ ਅੰਦਰ ਇੰਨੀਂ ਸਿਰਜਨਾਤਮਿਕ ਤੇ ਸਿਰਲੱਥ ਦ੍ਰਿੜ੍ਹਤਾ ਆ ਗਈ ਸੀ ਕਿ ਉਹ ਬੰਦਾ ਸਿੰਘ ਬਹਾਦਰ ਨਾਲ ਹਰ ਯੁੱਧ ਵਿੱਚ ਇੰਝ ਜੂਝੇ, ਜਿਵੇਂ ਕੋਈ 'ਸ਼ਹੀਦ' ਧਰਮ ਦੇ ਆਦਰਸ਼ਾਂ ਨੂੰ ਸਥਾਪਿਤ ਕਰਨ ਵਾਸਤੇ ਤੇ ਦੁਸ਼ਟ-ਜ਼ਾਲਮਾਂ ਨੂੰ ਮਾਰ ਮੁਕਾਉਣ ਲਈ ਸੁਹਿਰਦ ਤੇ ਭਉ-ਮੁਕਤ ਹੋ ਕੇ ਜੂਝਦਾ ਹੈ। ਬਾਬਾ ਦੀਪ ਸਿੰਘ ਜੀ ਦਾ ਜੂਝਣ-ਢੰਗ ਸੱਚ-ਮੁੱਚ ਹੀ ਸ਼ਹੀਦਾਂ ਵਰਗਾ ਸੀ।

ਜਿਵੇਂ ਦਸਮ ਪਾਤਿਸ਼ਾਹ, ਬਾਬਾ ਦੀਪ ਸਿੰਘ ਜੀ ਦੀ ਸੇਵਾ ਸੰਭਾਲ ਤੇ ਸਿੱਖੀ ਪ੍ਰਚਾਰ ਲਗਨ ਤੋਂ ਪ੍ਰਸੰਨ ਸਨ, ਇਸੇ ਤਰ੍ਹਾਂ ਬੰਦਾ ਸਿੰਘ ਬਹਾਦਰ ਵੀ ਬਾਬਾ ਦੀਪ ਸਿੰਘ

ਜੀ ਦੀ ਸਿਰਲੱਥ ਤੇ ਜੂਝਣ ਕ੍ਰਿਆ ਤੋਂ ਬੜੇ ਖੁਸ਼ ਸਨ। ਬੰਦਾ ਸਿੰਘ ਬਹਾਦਰ ਨੇ ਕਈ ਵਾਰੀ ਬਾਬਾ ਦੀਪ ਸਿੰਘ ਜੀ ਦੀ ਸਿਫਤ ਸਲਾਹ ਕੀਤੀ, ਪਰ ਗੁਰੂ-ਛੋਹ ਨਾਲ ਜਗੀ ਬਾਬਾ ਦੀਪ ਸਿੰਘ ਜੀ ਨਿੰਮ੍ਰਤਾ ਭਰੀ ਸ਼ਖ਼ਸੀਅਤ ਸਦਾ ਆਖਦੀ, ਕਿ—

'ਮੈਂ ਤਾਂ ਗੁਰੂ ਦਾ ਹਾਂ, ਗੁਰੂ ਗੋਬਿੰਦ ਸਿੰਘ ਜੀ ਵਲੋਂ ਵਰੋਸਾਇਆ ਹੋਇਆ ਹਾਂ, ਮੇਰਾ ਜਸ ਕਿਉਂ ? ਆਓ! ਸਾਰੇ ਰਲ ਕੇ ਜਸ ਉਸ ਧਰਮੀ-ਯੋਧੇ 'ਗੁਰੂ' ਦਾ ਗਾਈਏ, ਜਿਸ ਨੇ ਸਾਨੂੰ ਜ਼ੁਲਮ ਵਿਰੁੱਧ ਜੂਝਣ ਤੇ ਹੱਸ-ਹੱਸ ਕੇ ਸ਼ਹੀਦ ਹੋਣ ਦੀ ਕ੍ਰਿਆ ਬਖਸ਼ੀ ਹੈ।'

ਰਵਾਇਤ ਹੈ ਕਿ 'ਪੰਥ' ਨੇ ਬਾਬਾ ਦੀਪ ਸਿੰਘ ਜੀ ਦੀਆਂ ਜੂਝ-ਮਰਨ ਦੀਆਂ ਸੇਵਾਵਾਂ ਦਾ ਅਭਿਨੰਦਨ ਕਰਦਿਆਂ ਉਹਨਾਂ ਨੂੰ 'ਜ਼ਿੰਦਾ ਸ਼ਹੀਦ' ਹੋਣ ਦਾ ਵਰਦਾਨ ਬਖਸ਼ਿਆ ਤੇ ਸਿੱਖ ਸੰਗਤਾਂ ਨੇ ਜੈਕਾਰਿਆਂ ਦੀ ਗੂੰਜ ਵਿੱਚ ਜਿਥੇ ਇਸ 'ਅਭਿਨੰਦਨ' ਦੀ ਪ੍ਰੋੜਤਾ ਕੀਤੀ, ਉਥੇ ਉਹਨਾਂ ਦੇ ਸਮੁੱਚੇ ਜੀਵਨ ਦੀ ਕ੍ਰਿਆ ਨੂੰ ਜ਼ਿੰਦਾ ਸ਼ਹੀਦਾਂ ਦੇ ਰੂਪ ਵਿੱਚ ਵੇਖ ਕੇ, ਹਮੇਸ਼ਾਂ ਉਹਨਾਂ ਦੀ ਸਿਮਰਤੀ ਵਿੱਚ ਆਪਣਾ ਸਿਰ ਵੀ ਝੁਕਾਇਆ ਹੈ।

ਬਾਬਾ ਦੀਪ ਸਿੰਘ ਜੀ ਨੂੰ 'ਬਾਣੀ' ਦਾ ਪਾਠ ਕਰਵਾਉਣ ਦਾ ਬੜਾ ਚਾਅ ਸੀ, ਬਾਣੀ-ਪਾਠ ਦੀ ਪ੍ਰੰਪਰਾ ਹੋਰ ਵਧੇ-ਫੁੱਲੇ, ਇਸ ਭਾਵਨਾ ਅਧੀਨ ਹੀ, ਬਾਬਾ ਦੀਪ ਸਿੰਘ ਜੀ ਨੇ ੧੭੧੫ ਤੋਂ ੧੭੨੬ ਈ: ਤੱਕ ਲਗਭਗ ੧੧ ਸਾਲ ਦਮਦਮੀ ਬੀੜ ਦੇ ਹੱਥ ਲਿਖਤ ਸਰੂਪ ਤਿਆਰ ਕਰਨ ਉਤੇ ਖਰਚ ਦਿੱਤੇ। ਪੰਥ ਦੇ ਇਤਿਹਾਸਿਕ ਤੇ ਚਾਰ ਤਖ਼ਤਾਂ ਉਤੇ ਜਿਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਦੇ ਪਹਿਲੀ ਵਾਰੀ ਪ੍ਰਕਾਸ਼ ਹੋਏ, ਇਹ ਸਰੂਪ ਉਹੀ ਸਨ, ਜਿਨ੍ਹਾਂ ਨੂੰ ਬਾਬਾ ਦੀਪ ਸਿੰਘ ਜੀ ਨੇ ਆਪਣੇ ਹਸਤ-ਕਮਲਾਂ ਨਾਲ ਲਿਖਿਆ ਸੀ।

ਲਗਭਗ ੩੦ ਸਾਲ, ਬਾਬਾ ਦੀਪ ਸਿੰਘ ਜੀ ਨੇ ਆਪਣੇ ਆਪ ਨੂੰ ਤੇ ਆਪਣੇ ਕਾਰਜ ਖੇਤਰ ਨੂੰ 'ਦਮਦਮਾ ਸਾਹਿਬ' ਨਾਲ ਜੋੜੀ ਰੱਖਿਆ। ਇਨ੍ਹਾਂ ੩੦ ਸਾਲਾਂ ਵਿੱਚ ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਨੂੰ ਅਜਿਹਾ ਰੂਪ ਪ੍ਰਦਾਨ ਕਰ ਦਿੱਤਾ, ਕਿ ਇਹ 'ਗੁਰੂ ਸਥਾਨ' ਗੁਰਮਤਿ ਤੇ ਸਿੱਖੀ ਦੀ ਸੱਚੀ ਟਕਸਾਲ ਬਣ ਗਿਆ। ਹਰ ਸਿੱਖ ਨੂੰ ਬਾਣੀ-ਬੋਧ ਕਰਵਾ ਕੇ, ਗੁਰੂ ਦਾ ਅੰਮ੍ਰਿਤ ਛਕਾ ਕੇ ਤੇ ਖਾਲਸਈ ਫੌਜ ਦਾ ਸਿੰਘ ਸੂਰਮਾ ਸਜਾ ਕੇ, ਇਸ ਤਰ੍ਹਾਂ ਸਿਰਜਿਆ, ਜਿਵੇਂ ਕਿ ਉਸਦਾ ਬੰਦ-ਬੰਦ 'ਧਰਮ ਯੁੱਧ ਦੇ ਚਾਅ' ਵਿੱਚ ਕੇਵਲ ਆਪਾ ਹੀ ਨਹੀਂ, ਸਗੋਂ ਸੀਸ ਵੀ ਦੇਣ ਲਈ ਤਿਆਰ ਹੋ ਗਿਆ। ਇਹੀ ਸਮਾਂ ਹੈ, ਕਿ ਜ਼ਿੰਦਾ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਪੰਥ ਦੀ ਚੜ੍ਹਦੀ ਕਲਾ ਤੇ ਗੁਰਦੁਆਰਿਆਂ ਦੀ ਸੇਵਾ ਸੰਭਾਲ ਲਈ ਇਕ ਅਜਿਹਾ 'ਜੱਥਾ' ਤਿਆਰ ਕੀਤਾ, ਜਿਸ ਦੀ ਸਮੁਚੇ ਜੀਵਨ-ਕਿਰਿਆ ਤੇ ਕਾਰਜ-ਖੇਤਰ ਨੂੰ ਵੇਖ ਕੇ ਹਰ ਕਿਸੇ ਨੇ ਕਹਿਣਾ ਆਰੰਭ ਦਿੱਤਾ ਕਿ ਇਹ ਜਥਾ ਨਹੀਂ, ਇਹ ਤਾਂ ਪੰਥ ਦੀ **'ਸ਼ਹੀਦੀ ਮਿਸਲ'** ਹੈ। ਮਹਾਰਾਜਾ ਰਣਜੀਤ ਸਿੰਘ ਜੀ ਦੀ ਰਾਜ-ਸਥਾਪਤੀ ਵਿੱਚ ਜਿਨ੍ਹਾਂ ੧੨ ਮਿਸਲਾਂ ਨੇ ਆਪਣਾ ਵਿਸ਼ੇਸ਼ ਯੋਗਦਾਨ ਪਾਇਆ ਸੀ, ਉਨ੍ਹਾਂ ਬਾਰਾਂ ਮਿਸਲਾਂ ਵਿੱਚੋਂ ਇਕ ਇਹ ਸ਼ਹੀਦੀ ਮਿਸਲ (ਮਿਸਲ ਸ਼ਹੀਦਾਂ) ਵੀ ਸੀ, ਜਿਸ ਦੀ ਸੁਜੋਗ ਤੇ ਮਰਦਾਨਗੀ ਢੰਗ ਨਾਲ ਅਗਵਾਈ ਪਹਿਲਾਂ ਬਾਬਾ ਦੀਪ ਸਿੰਘ ਜੀ ਨੇ ਕੀਤੀ ਸੀ ਤੇ ਪਿਛੋਂ ਉਹਨਾਂ ਦੇ ਸਿੱਖ ਸਹਿਯੋਗੀ ਭਾਈ ਨੱਥਾ ਸਿੰਘ ਜੀ ਕਰਦੇ ਰਹੇ।

ਬਾਬਾ ਦੀਪ ਸਿੰਘ ਤੇ ਉਹਨਾਂ ਦੀ ਸ਼ਹੀਦੀ ਮਿਸਲ ਦਾ ਮੁੱਖ ਤੇ ਵਿਆਪਕ ਆਦਰਸ਼ ਇਹ ਵੀ ਸੀ, ਕਿ ਸਿੱਖੀ ਦੇ ਸੋਮੇ ਤੇ ਪੰਥ ਤੇ ਇਤਿਹਾਸਿਕ ਕੇਂਦਰ ਸਦਾ ਸਵੱਛ ਅਤੇ ਕੌਮ ਦੀ ਸ਼ਕਤੀ ਲਈ ਬੁਲੰਦ ਰਹਿਣ। ਬਾਬਾ ਦੀਪ ਸਿੰਘ ਜੀ ਨੂੰ ਪੂਰਾ ਅਨੁਭਵ ਸੀ ਕਿ ਇਹ ਮੁਗਲ, ਇਹ ਅਫਗਾਨ, ਇਹ ਅਬਦਾਲੀ, ਵਿਦੇਸ਼ੀ ਜਰਵਾਣੇ ਗੁਰੂ ਹਸਤੀ ਤੇ ਸਿੱਖ ਸ਼ਕਤੀ ਦੇ ਸੋਮੇ, ਖਾਸ ਕਰ ਕੇ ਸ੍ਰੀ ਦਰਬਾਰ ਸਾਹਿਬ ਨੂੰ ਮਿਟਾਣ ਲਈ ਨਿਰੰਤਰ ਕੋਝੇ ਯਤਨ ਕਰ ਰਹੇ ਹਨ। ਭਾਈ ਮਨੀ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਦੇ ਬੰਦ-ਬੰਦ ਇਸ ਲਈ ਕੱਟੇ ਗਏ ਸਨ, ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਡਰ ਜਾਣ ਤੇ ਹਕੂਮਤ ਨਾਲ ਲੋਹਾ ਨਾ ਲੈਣ। ਬੰਦਾ ਸਿੰਘ ਬਹਾਦਰ ਤੇ ਉਸ ਦੇ ਸਾਥੀਆਂ ਨੂੰ ਜਿਵੇਂ ਬੇ-ਇੱਜ਼ਤ ਰੂਪ ਵਿੱਚ ਸ਼ਹੀਦ ਕੀਤਾ ਗਿਆ, ਜਿਵੇਂ ਸਿੰਘਾਂ ਦੇ ਸਿਰਾਂ ਦੇ ਮੁਲ ਪਾ ਕੇ ਉਹਨਾਂ ਨੂੰ ਡਰਾਇਆ ਤੇ ਮੁਕਾਇਆ ਗਿਆ, ਖਾਸ ਕਰ ਕੇ ਮੱਸਾ ਰੰਘੜ ਨੇ ਹਾਕਮੀ ਨਸ਼ੇ ਵਿੱਚ ਸ੍ਰੀ ਦਰਬਾਰ ਸਾਹਿਬ ਅੰਦਰ ਕੰਜਰੀਆਂ ਦੇ ਨਾਚ ਕਰਵਾ ਕੇ, ਜਿਵੇਂ ਸਿੱਖ-ਸ਼ਕਤੀ ਦੇ ਸੋਮਿਆਂ ਨੂੰ ਭ੍ਰਿਸ਼ਟ ਕੀਤਾ, ਇਹ ਸਾਰੀ ਦੁਖਾਂਤਕ ਹੋਣੀ ਦੀ ਤਸਵੀਰ ਬਾਬਾ ਦੀਪ ਸਿੰਘ ਜੀ ਦੇ ਸਨਮੁਖ ਸੀ।

ਆਪਣੇ ਧਰਮੀ ਜਜ਼ਬੇ ਅਧੀਨ ਭਾਵੇਂ ਕਦੀ ਭਾਈ ਮਨੀ ਸਿੰਘ ਨੇ ਬੰਦ-ਬੰਦ ਕਟਵਾ ਕੇ, ਕਦੀ ਭਾਈ ਤਾਰੂ ਸਿੰਘ ਨੇ ਖੋਪਰੀ ਲੁਹਾ ਕੇ, ਕਦੀ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਨੇ ਚਰਖੀਆਂ ਉਤੇ ਚੜ੍ਹ ਕੇ ਤੇ ਕਦੀ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਜਾਨਾਂ ਵਾਰ ਕੇ ਜਿਥੇ ਸ਼ਹੀਦੀ ਜਜ਼ਬੇ ਦੀ ਸ਼ਾਨ ਤੇ ਸਾਰਥਿਕਤਾ ਨੂੰ ਕਾਇਮ ਰੱਖਿਆ, ਉਥੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਵੀ ਹਰ ਹੀਲੇ ਬਹਾਲ ਰੱਖਿਆ। ਮੱਸਾ ਰੰਘੜ ਨੂੰ ਮੁਕਾ ਕੇ ਖਾਲਸਾ ਕੌਮ ਨੇ ਜਿਸ ਦਲੇਰੀ ਤੇ ਹਿੰਮਤ ਨਾਲ ਸ੍ਰੀ ਦਰਬਾਰ ਸਾਹਿਬ ਤੇ ਅੰਮ੍ਰਿਤ ਸਰੋਵਰ ਦੀ ਸੇਵਾ ਸੰਭਾਲ ਆਪਣੇ ਅਧਿਕਾਰ ਵਿੱਚ ਲਈ, ਅਹਿਮਦਸ਼ਾਹ ਅਬਦਾਲੀ, ਉਸ ਵੇਲੇ ਦਾ ਜ਼ਾਲਮ ਹਾਕਮ, ਉਸ ਤੋਂ ਬੜਾ ਔਖਾ ਸੀ। ਉਸ ਦੀ ਸਾਰੀ ਸੋਚ ਤੇ ਸ਼ਕਤੀ ਦਾ ਹਰ ਕਰਮ ਸ੍ਰੀ ਦਰਬਾਰ ਸਾਹਿਬ ਦੀ ਹਸਤੀ ਨੂੰ ਮਿਟਾਉਣ ਵਾਸਤੇ ਸੀ, ਕਿਉਂਕਿ ਉਸ ਦਾ ਦ੍ਰਿੜ੍ਹ ਵਿਸ਼ਵਾਸ ਬਣ ਚੁੱਕਾ ਸੀ ਕਿ ਸ੍ਰੀ ਦਰਬਾਰ ਸਾਹਿਬ ਦੀ ਹਸਤੀ ਨੂੰ ਮਿਟਾਏ ਬਿਨਾ ਸਿੱਖ ਸ਼ਕਤੀ ਨੂੰ ਮੁਕਾਇਆ ਨਹੀਂ ਜਾ ਸਕਦਾ।

ਅਖੀਰ ਅਹਿਮਦਸ਼ਾਹ ਅਬਦਾਲੀ ਨੇ ਅੰਮ੍ਰਿਤ ਦੇ ਸੋਮੇ 'ਅੰਮ੍ਰਿਤਸਰ' ਨੂੰ ਆਪਣੇ ਜ਼ੁਲਮ ਤੇ ਤਸ਼ੱਦਦ ਦਾ ਸ਼ਿਕਾਰ ਬਣਾਇਆ। ਤੋਪਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਨੂੰ ਉਡਾ ਦਿੱਤਾ। ਬੁੰਗੇ (ਜਿਥੇ ਫੌਜਾਂ ਆ ਕੇ ਟਿਕਦੀਆਂ ਸਨ) ਢਾਹ ਦਿਤੇ ਗਏ। ਅੰਮ੍ਰਿਤ ਸਰੋਵਰ ਨੂੰ ਗਊਆਂ ਦੀਆਂ ਲਾਸ਼ਾਂ ਦੇ ਗੰਦ-ਮੰਦ ਨਾਲ ਭਰ ਦਿੱਤਾ ਗਿਆ। ਬਾਬਾ ਦੀਪ ਸਿੰਘ ਜੀ ਹਾਲਾਂ ਦਮਦਮਾ ਸਾਹਿਬ ਹੀ ਸਨ। ਅਹਿਮਦ ਸ਼ਾਹ ਅਬਦਾਲੀ ਤੇ ਉਸ ਦੇ ਸੈਨਿਕਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਜੋ ਬੇਅਦਬੀ ਕੀਤੀ, ਉਸ ਦੀ ਸਾਰੀ ਵਿਥਿਆ ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਸੁਣ ਲਈ। ਇਹ ਵੀ ਪਤਾ ਲਗ ਗਿਆ, ਕਿ ਸ੍ਰੀ ਦਰਬਾਰ ਸਾਹਿਬ ਜਾਣ ਵਾਲੇ ਸਾਰੇ ਰਸਤਿਆਂ ਨੂੰ ਅਬਦਾਲੀ ਦੀਆਂ ਫੌਜਾਂ ਨੇ ਰੋਕਿਆ ਹੋਇਆ ਹੈ। ਪਹਿਰੇ ਤੇ ਗਸ਼ਤ ਇੰਨੀ ਸਖ਼ਤ ਹੈ, ਕਿ ਕੋਈ ਵੀ 'ਸਿੰਘ' ਸ਼ਹੀਦੀ ਸਹੇੜੇ ਬਿਨਾਂ ਅੰਮ੍ਰਿਤਸਰ ਪਹੁੰਚ ਨਹੀਂ ਸਕਦਾ। ਅਜਿਹੇ ਗੰਭੀਰ ਤੇ ਸੰਕਟ ਭਰੇ ਹਾਲਤਾਂ ਨੂੰ ਵਾਚ ਕੇ ਬਾਬਾ ਦੀਪ ਸਿੰਘ ਜੀ ਨੇ ਫੈਸਲਾ ਕਰ ਲਿਆ ਕਿ 'ਜਾਨ' ਜਾਏ ਤੇ ਜਾਏ ਸ੍ਰੀ ਦਰਬਾਰ ਸਾਹਿਬ ਦੀ ਹਸਤੀ ਤੇ ਪਵਿੱਤਰਤਾ ਨੂੰ ਹਰ ਜੁਰਅਤ ਨਾਲ ਬਹਾਲ ਕਰਨਾ ਹੈ। ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਤੇ ਸ਼ਹੀਦ ਮਿਸਲ ਦੀਆਂ ਜ਼ਿੰਮੇਵਾਰੀਆਂ ਸੌਂਪ ਕੇ, ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਸਥਾਪਤੀ ਲਈ ਤਿਆਰੀ ਅਰੰਭ ਦਿੱਤੀ। ਆਲੇ ਦੁਆਲੇ ਦੇ ਪਿੰਡਾਂ ਵਿਚੋਂ ਪਹਿਲਾਂ ਧਰਮ ਯੋਧਿਆਂ ਨੂੰ ਨਾਲ ਲਿਆ ਤੇ ਫਿਰ ਸ਼ਹੀਦੀ ਜੱਥਾ ਬਣਾ ਕੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੂੰਜਾਂਦੇ, ਹਰੀ ਕੇ ਪੱਤਣ ਰਾਹੀਂ, ਤਰਨ ਤਾਰਨ ਪਹੁੰਚ ਗਏ। ਜਿਸ-ਜਿਸ ਨੇ ਵੀ ਬਾਬਾ ਦੀਪ ਸਿੰਘ ਜੀ ਦੇ ਘੋੜੇ ਦੀਆਂ ਟਾਪਾਂ ਦੀ ਆਵਾਜ਼ ਤੇ ਅੰਮ੍ਰਿਤਸਰ ਜਾਣ ਦਾ ਉਦੇਸ਼ ਸੁਣਿਆ, ਉਹ ਪੰਥਕ ਜਜ਼ਬੇ ਅਧੀਨ ਬਾਬਾ ਦੀਪ ਸਿੰਘ ਜੀ ਦੇ ਸ਼ਹੀਦੀ ਜੱਥੇ ਨਾਲ ਆ ਰਲਿਆ। ਇਕ ਸਰੋਤ ਅਨੁਸਾਰ ਤਰਨ ਤਾਰਨ ਪਹੁੰਚਦਿਆਂ, ਬਾਬਾ ਦੀਪ ਸਿੰਘ ਜੀ ਦੇ ਜੱਥੇ ਵਿੱਚ ਲਗ-ਭਗ ਪੰਜ ਹਜ਼ਾਰ ਸਿੰਘ ਯੋਧੇ ਸ਼ਾਮਲ ਹੋ ਗਏ ਸਨ। ਤਰਨ ਤਾਰਨ ਤੋਂ ਚੂੰਕਿ ਸਿੱਧਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਪਹੁੰਚਣਾ ਸੀ, ਇਸ ਲਈ ਬਾਬਾ ਦੀਪ ਸਿੰਘ ਜੀ ਨੇ ਆਪਣੇ ਖੰਡੇ ਦੀ ਤੇਜ਼ ਧਾਰ ਨਾਲ ਇਕ ਲਕੀਰ ਪਾ ਕੇ, ਜੱਥੇ ਦੇ ਸਾਰੇ ਸਿੰਘਾਂ ਨੂੰ ਵੰਗਾਰਿਆ ਤੇ ਆਖਿਆ, ਕਿ ਅਬਦਾਲੀ ਦੀਆਂ ਫੌਜਾਂ ਪੂਰੀ ਤਿਆਰੀ ਵਿੱਚ ਹਨ, ਇਹ ਲਕੀਰ ਉਹੀ ਟੱਪੇ ਜਿਸ ਨੇ ਸੀਸ ਤਲੀ ਉੱਤੇ ਰੱਖ ਕੇ ਸ਼ਹੀਦੀ ਪ੍ਰਾਪਤ ਕਰਨ ਲਈ ਪ੍ਰਣ ਕਰ ਲਿਆ ਹੈ।

ਬਾਬਾ ਦੀਪ ਸਿੰਘ ਜੀ ਹਾਲਾਂ ਆਪਣੀ ਗੱਲ ਕਹਿ ਹੀ ਰਹੇ ਸਨ, ਕਿ ਸਿੰਘ ਸੂਰਮਿਆਂ ਨੇ ਲਕੀਰ ਟੱਪ ਲਈ ਤੇ ਬਾਬਾ ਜੀ ਨਾਲ ਹੋ ਤੁਰੇ। ਬਾਬਾ ਦੀਪ ਸਿੰਘ ਜੀ ਦੇ ਸ਼ਹੀਦੀ ਜੱਥੇ ਦਾ ਪਹਿਲਾ ਤੇ ਅਖੀਰਲਾ ਯੁੱਧ ਅਬਦਾਲੀ ਦੀਆਂ ਫੌਜਾਂ ਨਾਲ 'ਪਿੰਡ ਚੱਬੇ' ਸੰਗਰਾਣਾ ਦੇ ਲਾਗੇ ਹੋਇਆ। ਬਾਬਾ ਦੀਪ ਸਿੰਘ ਜੀ ਤੇ ਧਰਮੀ ਯੋਧਿਆਂ ਨੇ ਜਿਸ ਜੁਰਅਤ, ਜਜ਼ਬੇ ਤੇ ਜ਼ਿੰਮੇਵਾਰੀ ਨਾਲ ਤੇਗਾਂ ਮਾਰੀਆਂ ਉਸ ਨਾਲ ਵਿਰੋਧੀ ਫੌਜਾਂ ਦਾ ਨੁਕਸਾਨ ਤਾਂ ਬੜਾ ਹੋਇਆ, ਪਰ ਬਾਬਾ ਦੀਪ ਸਿੰਘ ਜੀ ਦੇ ਸੀਸ ਉਤੇ ਡੂੰਘਾ ਫੱਟ ਪੈ ਗਿਆ। ਬਾਬਾ ਦੀਪ ਸਿੰਘ ਜੀ ਨੇ ਅੰਮ੍ਰਿਤਸਰ ਵੱਲ ਤ੍ਰੁੰਘਣਾ ਜਾਰੀ ਰੱਖਿਆ। ਸ਼ਹੀਦੀ ਜੱਥੇ ਦੇ ਯੋਧੇ ਬੜੀ ਤੇਜ਼ੀ ਨਾਲ ਅੰਮ੍ਰਿਤਸਰ ਵੱਲ ਵੱਧ ਰਹੇ ਸਨ। ਅੰਤ ਅੰਮ੍ਰਿਤਸਰ ਪੁੱਜ ਕੇ ਬਾਬਾ ਜੀ ਸ਼ਹੀਦੀ ਪ੍ਰਾਪਤ ਕਰ ਗਏ। ਜਿਸ ਬਹਾਦਰੀ ਤੇ ਬੀਰਤਾ ਨਾਲ ਖਾਲਸਈ ਫੌਜਾਂ ਲੜੀਆਂ ਉਸਦਾ ਵੱਡਾ ਫਲ ਇਹ ਹੋਇਆ ਕਿ ਸ੍ਰੀ ਦਰਬਾਰ ਸਾਹਿਬ ਅਬਦਾਲੀ ਦੀਆਂ ਫੌਜਾਂ ਤੋਂ ਮੁਕਤ ਹੋ ਗਿਆ।

ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ ਨਾਲ ਜਿਥੇ ਗੁਰੂਆਂ ਤੇ ਗੁਰਸਿੱਖਾਂ ਵੱਲੋਂ ਪ੍ਰਾਰੰਭ ਹੋਈ 'ਸ਼ਹਾਦਤ ਦੀ ਪ੍ਰੰਪਰਾ' ਨੂੰ ਬਲ ਪ੍ਰਾਪਤ ਹੋਇਆ ਉਥੇ ਇਹ ਵੀ ਸਹਿਜੇ ਹੀ ਸਪੱਸ਼ਟ ਹੋ ਗਿਆ, ਕਿ 'ਸ਼ਹਾਦਤ' ਕੋਈ ਧਰਮੀ ਯੋਧਾ ਹੀ ਦੇ ਸਕਦਾ ਹੈ। ਮੋਹ ਮਾਇਆ ਤੇ ਹਉਮੈ ਹੰਕਾਰ ਦੀ ਪਕੜ ਵਿੱਚ ਗ੍ਰਸਿਆ ਕੋਈ ਵਿਅਕਤੀ ਨਾ ਸ਼ਹਾਦਤ ਦੇ ਸਕਦਾ ਹੈ ਅਤੇ ਨਾਂ ਹੀ ਸ਼ਹੀਦ ਦੀ ਆਦਰਸ਼ ਪਦਵੀ ਨੂੰ ਕਦੀ ਪ੍ਰਾਪਤ ਕਰ ਸਕਦਾ ਹੈ।

ਬਾਬਾ ਦੀਪ ਸਿੰਘ ਜੀ ਦੀ ਜੀਵਨ ਕਿਰਿਆਂ ਵੀ ਸ਼ਹੀਦ ਸੀ ਤੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨਮਿੱਤ ਦਿੱਤੀ ਸ਼ਹਾਦਤ ਵੀ ਉਹਨਾਂ ਨੂੰ ਇਕ 'ਕੌਮੀ ਸ਼ਹੀਦ' ਦਾ ਮਾਣ ਤੇ ਗੌਰਵ ਪ੍ਰਦਾਨ ਕਰਦੀ ਹੈ। ਬਾਬਾ ਦੀਪ ਸਿੰਘ ਜੀ ਤੇ ਉਹਨਾਂ ਦੇ ਧਰਮੀ ਸਾਥੀਆਂ ਦੀਆਂ ਸ਼ਹਾਦਤਾਂ ਨਾਲ ਘੱਟੋ-ਘੱਟ ਪੰਜਾਬ ਵਿੱਚ ਵਿਦੇਸ਼ੀ ਜਰ-ਵਾਣਿਆਂ ਦੇ ਹਮਲਿਆਂ ਨੂੰ ਵੀ ਪੂਰੀ ਤਰ੍ਹਾਂ ਠਲ੍ਹ ਪੈ ਗਈ। ਹਮਲਿਆਂ ਨੂੰ ਪਈ ਠਲ੍ਹ ਦਾ ਹੀ ਸਿੱਟਾ ਸੀ, ਕਿ ਖਾਲਸਾ ਕੌਮ ੧੨ ਮਿਸਲਾਂ ਦੇ ਰੂਪ ਵਿੱਚ ਪੰਜਾਬ ਦੇ ਹਰ ਕੋਨੇ ਵਿਚੋਂ ਉਠ ਖੜੀ ਹੋਈ ਤੇ ਪੰਜਾਬ ਵਿੱਚ ਆਪਣਾ ਸੁਤੰਤਰ ਰਾਜ ਸਥਾਪਿਤ ਕਰਨ ਦਾ ਸੁਪਨਾ ਲੈਣ ਲੱਗ ਪਈ। ਮਹਾਰਾਜਾ ਰਣਜੀਤ ਸਿੰਘ ਦਾ ਸੁਤੰਤਰ ਤੇ ਨਿਆਂ-ਪਸੰਦ 'ਰਾਜ' ਸੱਚ-ਮੁੱਚ ਹੀ ਸ਼ਹਾਦਤ ਦੀ ਪ੍ਰਪੰਰਾ ਵਿਚੋਂ ਉਪਜਿਆ ਸਿਰਜਿਆ ਤੇ ਵਿਗਸਿਆ ਹੋਇਆ ਰਾਜ ਸੀ। ਇਸ ਵਿਗਸਤ-ਰਾਜ ਦੀ ਉਸਾਰੀ ਵਿੱਚ ਬਾਬਾ ਦੀਪ ਸਿੰਘ ਜੀ ਦੀ 'ਸ਼ਹਾਦਤ' ਨੇ ਵੀ ਇਕ ਇਤਿਹਾਸਿਕ ਕਾਰਜ ਨਿਬਾਹਿਆ ਹੈ।

# ਸਿੱਖ ਫੁਲਵਾੜੀ ਇਨਾਮੀ ਪ੍ਰਤੀਯੋਗਤਾ ਦਸੰਬਰ ੧੯੯੭ ਦਾ ਸਹੀ ਹੱਲ

ਉ: (੧)— ਜਦੋਂ ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਵਜ਼ੀਰਖਾਨ ਅੱਗੇ ਝੁੱਕ ਕੇ ਸਲਾਮ ਕਰਨ ਲਈ ਕਿਹਾ ਤਾਂ ਉਨ੍ਹਾਂ ਨੇ ਕਿਹਾ "**ਅਸੀਂ ਗੁਰੂ ਅਤੇ ਰੱਬ ਤੋਂ ਛੁੱਟ ਕਿਸੇ ਅੱਗੇ ਸੀਸ ਨਹੀਂ ਨਿਵਾਉਂਦੇ। ਇਹ ਸਿਖਿਆ ਸਾਨੂੰ ਪਿਤਾ ਗੁਰੂ ਨੇ ਦਿੱਤੀ ਹੈ।**"

ਉ: (੨)— ਗੰਗੂ ਬ੍ਰਾਹਮਣ ਗੁਰੂ ਗੋਬਿੰਦ ਸਿੰਘ ਜੀ ਦਾ ਨੌਕਰ ਰਹਿ ਚੁੱਕਾ ਸੀ ਜੋ ਕਿ ਪਿੰਡ 'ਖੇੜੀ' ਦਾ ਰਹਿਣ ਵਾਲਾ ਸੀ। ਉਸਨੇ ਪਿੰਡ ਦੇ ਚੌਧਰੀ ਰਾਹੀਂ ਮੁਰਿੰਡੇ ਦੇ ਥਾਣੇ ਵਿੱਚ ਸ਼ਿਕਾਇਤ ਕਰਕੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਵਾਇਆ ਸੀ।

ਉ: (੩)— ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਬਾਰੇ ਹਸਨ ਅਬਦਾਲ ਤੋਂ ਔਰੰਗਜ਼ੇਬ ਨੇ ਹੁਕਮ ਭੇਜਿਆ ਕਿ ਗੁਰੂ ਸਾਹਿਬ ਨੂੰ ਕਤਲ ਕੀਤਾ ਜਾਏ, ਉਨਾਂ ਦੇ ਜਿਸਮ ਦੇ ਟੋਟੇ ਕਰ ਕੇ ਸ਼ਹਿਰ ਦੇ ਸਭਨੀਂ ਥਾਈਂ ਲਟਕਾ ਦਿੱਤੇ ਜਾਣ।

ਉ: (੪)— ਸ. ਜੱਸਾ ਸਿੰਘ ਆਹਲੂਵਾਲੀਆ 'ਬੰਦੀ ਛੋੜ' ਕਰਕੇ ਪ੍ਰਸਿੱਧ ਇਸ ਕਰਕੇ ਹੋਏ ਕਿਉਂਕਿ ਉਨਾਂ ਨੇ ਅਬਦਾਲੀ ਪਾਸੋਂ ੨੨੦੦ ਬੀਬੀਆਂ ਛੁਡਵਾਉਣ ਅਤੇ ਉਨ੍ਹਾਂ ਨੂੰ ਘਰ-ਘਰ ਪਹੁੰਚਾਉਣ ਦੀ ਸੇਵਾ ਕੀਤੀ ਸੀ।

ਉ: (੫)— ਮਾਤਾ ਗੁਜਰੀ ਜੀ ਨੂੰ ਸੰਨ ੧੭੦੪ ਈ: ਵਿੱਚ ਠੰਡੇ ਬੁਰਜ, ਸਰਹੰਦ ਵਿਖੇ ਸ਼ਹੀਦ ਕੀਤਾ ਗਿਆ।

ਉ: (੬)—ਸਤਿਗੁਰੂ ਦਾ ਸ਼ਬਦ ਜਗਦਾ ਦੀਵਾ ਹੈ, ਜੋ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਕੇ ਗਿਆਨ ਦਾ ਪ੍ਰਕਾਸ਼ ਕਰਦਾ ਹੈ. ਸੰਬੰਧਿਤ ਗੁਰਬਾਣੀ ਫੁਰਮਾਣ ਹੈ :—

**ਸਤਿਗੁਰ ਸਬਦਿ ਉਜਾਰੋ ਦੀਪਾ॥**

**ਬਿਨਸਿਓ ਅੰਧਕਾਰ ਤਿਹ ਮੰਦਰਿ, ਰਤਨ ਕੋਠੜੀ ਖੁਲ੍ਹੀ ਅਨੂਪਾ॥੧॥**

ਉ: (੭)—**ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ॥** ਤੋਂ ਭਾਵ ਹੈ ਕਿ ਮਨ ਵਿੱਚ ਪ੍ਰਭੂ ਦੇ ਗੁਣਾਂ ਦੀ ਵਿਚਾਰ ਕਰਕੇ ਬੰਦਗੀ (ਜਾਪ) ਕਰਨ ਨਾਲ, ਪ੍ਰਭੂ ਦੀ ਹਜ਼ੂਰੀ ਵਿੱਚ ਪ੍ਰਵਾਨ ਹੋਈਦਾ ਹੈ।

ਉ: (੮)— ਰਹਰਾਸਿ ਸਾਹਿਬ ਦੇ ਸਰੂਪ ਦੀ ਇਕਸਾਰਤਾ ਵਿੱਚ ਫਰਕ ਉਦੋਂ ਆਇਆ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਲਗਭਗ ੫੦ ਸਾਲਾਂ ਤੱਕ ਖਾਲਸੇ ਨੂੰ ਜੰਗਲਾਂ ਵਿੱਚ ਰਹਿਣਾ ਪਿਆ। ਇਸ ਸਮੇਂ ਦੌਰਾਨ ਨਿਰਮਲੇ ਤੇ ਉਦਾਸੀ ਆਦਿ ਸੰਤਾਂ ਨੇ ਰਹਰਾਸਿ ਦੇ ਸਰੂਪ ਵਿੱਚ ਮਨਭਾਉਂਦੀਆਂ ਤਬਦੀਲੀਆਂ ਕੀਤੀਆਂ।

ਉ: (੯)— ਗੁਰਬਾਣੀ ਫੁਰਮਾਣ "**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥**" ਵਿੱਚ ਕਛੂਅਕ ਦਾ ਅਰਥ ਹੈ—ਥੋੜ੍ਹਾ ਬਹੁਤ, ਕੁਝ ਨਾ ਕੁਝ। ਅਤੇ ਇਸ ਦਾ ਸ਼ੁਧ ਉਚਾਰਨ ਹੈ—'ਕਛੂਅ-ਕ'।

ਉ: (੧੦)— ਦੀਵਾਲੀ ਦੀ ਰਾਤਿ ਦੀਵੇ ਬਾਲੀਅਨਿ॥ ਵਾਲਾ ਸ਼ਬਦ ਭਾਈ ਗੁਰਦਾਸ ਜੀ ਦੀ ਰਚਨਾ ਹੈ। ਇਸ ਵਿੱਚ ਸ਼ਬਦ ਦੀ ਆਖਰੀ ਤੁੱਕ "**ਗੁਰਮਖਿ ਸੁਖ ਫਲ ਦਾਤਿ ਸਬਦਿ ਸਮ੍ਹਾਲੀਅਨਿ॥**" ਨੂੰ ਸਥਾਈ ਬਣਾਉਣਾ ਚਾਹੀਦਾ ਹੈ ਨਾ ਕਿ "**ਦੀਵਾਲੀ ਦੀ ਰਾਤ ਦੀਵੇ ਬਾਲੀਅਨਿ**" ਨੂੰ ਕਿਉਂਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਪਹਿਲਾਂ ਕੁਝ ਉਦਾਹਰਣਾਂ ਹੁੰਦੀਆਂ ਹਨ ਅਤੇ ਅਖੀਰਲੀ ਤੁਕ ਵਿੱਚ ਉਸ ਪਉੜੀ ਦਾ ਕੇਂਦਰੀ ਭਾਵ ਹੁੰਦਾ ਹੈ। ਸੋ ਭਾਈ ਗੁਰਦਾਸ ਜੀ ਦੀਆਂ ਵਾਰਾਂ ਗਾਉਂਦਿਆਂ ਪਉੜੀ ਦੀ ਆਖਰੀ ਤੁਕ ਨੂੰ ਸਥਾਈ ਬਣਾਉਣਾ ਚਾਹੀਦਾ ਹੈ।

ਉ: (੧੧)— ਗੁਰਮਤਿ ਵਿੱਚ ਸਵਰਗ 'ਜੀਵ-ਆਤਮਾ ਦਾ ਆਪਣੇ ਅਸਲ ਟਿਕਾਣੇ ਪ੍ਰਮਾਤਮਾ ਵਿੱਚ ਸਮਾ ਜਾਣ ਨੂੰ ਕਹਿੰਦੇ ਹਨ' ਅਤੇ ਨਰਕ 'ਜੀਵ-ਆਤਮਾ ਦਾ ਅਕਾਲ ਪੁਰਖ ਤੋਂ ਵਿਛੜ ਕੇ ਵੱਖੋ-ਵਖਰੀਆਂ ਜੂਨਾਂ ਵਿੱਚ ਬਾਰ-ਬਾਰ ਭਟਕਣ ਨੂੰ ਕਹਿੰਦੇ ਹਨ।

ਉ: (੧੨)— ਇਕੋ ਸਥਾਨ ਤੇ, ਇਕੋ ਸਮੇਂ, ਇਕ ਤੋਂ ਵੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਦਾ ਪ੍ਰਕਾਸ਼ ਨਹੀਂ ਕਰਨਾ ਚਾਹੀਦਾ।

ਉ: (੧੩)— ਸਿੱਖ ਰਹਿਤ ਮਰਯਾਦਾ ਵਿੱਚ ਆਏ ਸ਼ਬਦ 'ਕੇਸ ਲੜਕੇ ਕੇ ਜੋ ਹੁਏ, ਸੋ ਉਨ੍ਹਾਂ ਦਾ ਬੁਰਾ ਨਾ ਮੰਗੇ। ਕੇਸ ਉਹੀ ਰੱਖੇ' ਤੋਂ ਭਾਵ ਹੈ ਕਿ ਬੱਚੇ ਦੇ ਜਨਮ ਤੋਂ ਹੀ ਕੇਸ ਜੋ ਹੋਣ, ਉਨਾਂ ਨੂੰ ਸਾਬਤ ਰੱਖਣਾ ਚਾਹੀਦਾ ਹੈ, ਭਾਵ ਭੱਦਣ, ਮੁੰਡਣ ਆਦਿ ਸੰਸਕਾਰਾਂ ਵਿੱਚ ਨਹੀਂ ਪੈਣਾ ਅਤੇ ਕੇਸ ਕਤਲ ਨਹੀਂ ਕਰਾਉਣੇ। ਲੜਕੇ ਦੇ ਨਾਮ ਨਾਲ 'ਸਿੰਘ' ਅਤੇ ਲੜਕੀ ਦੇ ਨਾਮ ਨਾਲ 'ਕੌਰ' ਸ਼ਬਦ ਦੀ ਵਰਤੋਂ ਜ਼ਰੂਰੀ ਕਰਨੀ ਹੈ।

ਉ: (੧੪)— ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਦੇ ਅਰਥ ਹਨ ਕਿ ਖਾਲਸਾ ਵਾਹਿਗੁਰੂ ਦਾ ਹੈ ਤੇ ਖਾਲਸੇ ਦੀ ਫਤਹਿ ਵੀ ਵਾਹਿਗੁਰੂ ਦੀ ਹੈ।

ਉ: (੧੫)— ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ੨੨ ਦਸੰਬਰ, ੧੭੦੪ ਈ: ਨੂੰ ਜੰਗ ਵਿੱਚ ਲੜਦਿਆਂ ਚਮਕੌਰ ਸਾਹਿਬ ਵਿਖੇ ਹੋਈ।

## ਸਰਕਲਾਂ ਦੀਆਂ ਸਰਗਰਮੀਆਂ

**ਜਲੰਧਰ** :—ਸਿੱਖ ਮਿਸ਼ਨਰੀ ਕਾਲਜ (ਰਜਿ:) ਦੇ ਜਲੰਧਰ ਸਰਕਲ ਵਲੋਂ ਮਿਤੀ 27-28 ਦਸੰਬਰ 1997, ਨੂੰ ਦੋਆਬਾ ਖਾਲਸਾ ਸੀ: ਸੈਕੰਡਰੀ ਸਕੂਲ ਦੇ ਗੁਰਦੁਆਰਾ ਸਾਹਿਬ ਵਿਖੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸੰਬੰਧ ਵਿੱਚ ਵਿਸ਼ੇਸ਼ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿੱਚ ਕੀਰਤਨ, ਸ਼ਬਦ ਵਿਚਾਰ, ਕਵੀਸ਼ਰੀ ਤੇ ਲੈਕਚਰਾਂ ਰਾਹੀਂ ਗੁਰਮਤਿ ਸਿਧਾਂਤਾਂ ਨੂੰ ਦ੍ਰਿੜ ਕਰਾਇਆ ਗਿਆ। ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ, ਸ: ਹਰਿਭਜਨ ਸਿੰਘ ਜੀ ਨੇ ਵਿਸ਼ੇਸ਼ ਤੌਰ ਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੇ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਨੂੰ ਦ੍ਰਿੜ ਕਰਨ ਲਈ ਸੰਗਤਾਂ ਨੂੰ ਪ੍ਰੇਰਨਾ ਕੀਤੀ। ਸਰਕਲ ਵਲੋਂ ਹਰ 15 ਦਿਨਾਂ ਬਾਅਦ ਸ਼ਾਮ ਨੂੰ ਕਿਸੇ ਨਾ ਕਿਸੇ ਘਰ ਜਾਂ ਗੁਰਦੁਆਰਾ ਸਾਹਿਬ ਵਿਖੇ ਗੁਰਮਤਿ ਸਮਾਗਮ ਕੀਤਾ ਜਾਂਦਾ ਹੈ। ਮਿਸ਼ਨਰੀ ਕਲਾਸ ਹਰ ਐਤਵਾਰ ਸ਼ਾਮ 3.00 ਤੋਂ 5.00 ਵਜੇ ਤੱਕ ਕਾਲਜ ਦੇ ਦਫ਼ਤਰ W.G. 578, ਮੁਹੱਲਾ ਸੁਰਾਜ ਗੰਜ ਵਿਖੇ ਲਗਾਈ ਜਾਂਦੀ ਹੈ।

### ਹਰਿਆਣਾ ਵਿਖੇ ਧਰਮ ਪ੍ਰਚਾਰ ਸਰਗਰਮੀਆਂ

ਪਿੰਡ ਭੌਰ ਸੈਦਾਂ ਜਿ: ਕੁਰੂਕਸ਼ੇਤਰ (ਹਰਿਆਣਾ) ਵਿਖੇ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ (ਰਜਿ:) ਦੀ ਰੈਗੂਲਰ ਬਰਾਂਚ ਦੀ ਪ੍ਰਾਰੰਭਤਾ 14.12.97 ਐਤਵਾਰ ਨੂੰ ਗੁਰਮਤਿ ਸਮਾਗਮ ਦੁਆਰਾ ਕੀਤੀ ਗਈ। ਬੱਚਿਆਂ ਨੇ ਕੀਰਤਨ, ਕਵੀਸ਼ਰੀ, ਲੈਕਚਰ ਵਿੱਚ ਹਿੱਸਾ ਲਿਆ। ਢਾਡੀ ਜਥਾ ਭਾ: ਮਹਿੰਦਰ ਸਿੰਘ ਮੌਜੀ, ਨੇ ''**ਅੰਮ੍ਰਿਤ ਦੀ ਸ਼ਕਤੀ**'' ਬਾਰੇ, ਗਿ: ਇਕਬਾਲ ਸਿੰਘ ਲੋਟਨੀ ਨੇ ''**ਅਰਦਾਸ ਦੀ ਮਹੱਤਤਾ**'' ਭਾ: ਜਗਜੀਤ ਸਿੰਘ ਭੌਰ ਸੈਦਾਂ ਨੇ '**ਸੇਵਾ**' ਵਿਸ਼ੇ ਉੱਪਰ ਵੀਚਾਰ ਪੇਸ਼ ਕੀਤੇ। ਸ: ਹਰਿਭਜਨ ਸਿੰਘ ਜੀ ਪ੍ਰਿੰਸੀਪਲ ਸਾਹਿਬ ਨੇ ਧਰਮ ਪ੍ਰਚਾਰ ਸਾਹਮਣੇ ਆ ਰਹੀਆਂ ਔਕੜਾਂ ਬਾਰੇ ਵਿਸਥਾਰਿਤ ਲੈਕਚਰ ਦਿੱਤਾ। ਗੁਰਬਚਨ ਸਿੰਘ ਅੰਬਾਲਾ ਨੇ ਕਾਲਜ ਦੇ ਪ੍ਰਾਜੈਕਟਾਂ ਬਾਰੇ ਰੌਸ਼ਨੀ ਪਾਈ। ਗਿ: ਸਾਹਿਬ ਸਿੰਘ ਹਰਿਆਣਾ ਸਿੱਖ ਮਿਸ਼ਨ ਨੇ ਪੰਜਾਂ ਪਿਆਰਿਆਂ ਦੀ ਅਗਵਾਨੀ ਕੀਤੀ ਅਤੇ ਅਰਦਾਸ ਉਪਰੰਤ ਕਾਲਜ ਬਿਲਡੰਗ ਵਾਸਤੇ ਟੱਕ ਲਾਇਆ। ਅੰਮ੍ਰਿਤ ਸੰਚਾਰ ਹੋਇਆ। 16 ਪ੍ਰਾਣੀ ਗੁਰੂ ਵਾਲੇ ਬਣੇ। ਸਖ਼ਤ ਠੰਡ ਦੇ ਬਾਵਜੂਦ ਇਲਾਕੇ ਦੀਆਂ ਸੰਗਤਾਂ ਨੇ ਬੜਾ ਉਤਸ਼ਾਹ ਪ੍ਰਗਟ ਕੀਤਾ। ਪੇਹਵਾ ਸਰਕਲ ਵਲੋਂ ਸਟਾਲ ਦੀ ਸੇਵਾ, ਪਾਨੀਪੱਤ ਸਰਕਲ ਵਲੋਂ ਸਟੇਜ ਅਤੇ ਪੰਡਾਲ ਦੀ ਸੇਵਾ ਨਿਭਾਈ ਗਈ। ਪਿੰਡ ਵਲੋਂ ਲੰਗਰ ਦੀ ਅਟੁਟ ਸੇਵਾ ਹੋਈ। ਫਰੀ ਲਿਟਰੇਚਰ ਵੰਡਿਆ ਗਿਆ।

**ਇਸਮਾਈਲਾਬਾਦ** (ਹਰਿਆਣਾ) :-ਸਰਕਲ ਵਲੋਂ ਪਿੰਡ ਨੇਸੀ ਵਿਖੇ 5 ਅਕਤੂਬਰ, 1997 (ਐਤਵਾਰ) ਨੂੰ ਸ਼ਾਮ ਦੇ 3.00 ਤੋਂ 6.00 ਵਜੇ ਤਕ ਗੁਰਮਤਿ ਸਮਾਗਮ ਕੀਤਾ ਗਿਆ। ਜਿਸ ਵਿੱਚ ਇਸੇ ਪਿੰਡ ਦੇ ਬੱਚਿਆਂ ਨੇ ਕਵਿਤਾਵਾਂ, ਲੈਕਚਰਾਂ ਤੇ ਕਵੀਸ਼ਰੀ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਗੁਰਮਤਿ-ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਪਿੰਡ ਦੇ 14 ਨੌਜੁਆਨ ਬੱਚਿਆਂ ਨੇ ਕੇਸ ਰੱਖਣ ਦਾ ਪ੍ਰਣ ਲਿਆ। ਉਨ੍ਹਾਂ ਨੂੰ ਸੰਗਤ ਵਿੱਚ ਸਨਮਾਨਿਤ ਕੀਤਾ ਗਿਆ। ਗੁਰਮਤਿ-ਕਲਾਸਾਂ ਵਿੱਚ ਪੜ੍ਹਾਉਣ ਦੀ ਸੇਵਾ ਨਿਭਾ ਰਹੇ ਵੀਰਾਂ ਨੂੰ ਸਨਮਾਨ ਪੱਤਰ ਦਿੱਤੇ ਗਏ।

ਇਸਮਾਈਲਾਬਾਦ ਸਰਕਲ ਵਲੋਂ ਪਿੰਡ ਠਸਕਾ, ਮੀਰਾਂਜੀ, ਨੇਸੀ, ਖੇੜੀ ਅਜਰਾਨਾ ਖ਼ੁਰਦ ਅਤੇ ਪਟਿਆਲਾ ਜ਼ਿਲੇ ਦੇ ਪਿੰਡਾਂ ਬਲੌਗੀ, ਕਰਤਾਪੁਰ, ਝੁੰਗੀਆਂ ਵਿਖੇ 'ਗੁਰਮਤਿ ਪ੍ਰਚਾਰ ਸਭਾਵਾਂ' ਕਾਇਮ ਕੀਤੀਆਂ ਗਈਆਂ ਹਨ।

**ਝਾਂਸਾ (ਹਰਿਆਣਾ)** :-ਸਰਕਲ ਵਲੋਂ ਹਰ ਰੋਜ਼ ਸ਼ਾਮ 3.00 ਤੋਂ 5.00 ਵਜੇ ਤੱਕ ਧਾਰਮਿਕ ਕਲਾਸ ਲਾਈ ਜਾਂਦੀ ਹੈ। ਸੰਗਤਾਂ ਨੂੰ ਬੇਨਤੀ ਹੈ ਕਿ ਬੱਚਿਆਂ ਨੂੰ ਇਸ ਕਲਾਸ ਵਿੱਚ ਭੇਜਣ ਦੀ ਕਿਰਪਾਲਤਾ ਕਰਨ ਤਾਂ ਕਿ ਉਹ ਗੁਰਮਤਿ ਦੇ ਧਾਰਨੀ ਬਣ ਸਕਣ।

ਹਰ ਦੇਸੀ ਮਹੀਨੇ ਵਾਲੇ ਦਿਨ ਗੁਰਦੁਆਰਾ ਨਾਨਕ ਦਰਬਾਰ, ਝਾਂਸਾ ਵਿਖੇ ਕਿਤਾਬਾਂ ਦਾ ਸਟਾਲ ਲਾਇਆ ਜਾਂਦਾ ਹੈ। ਇਥੋਂ ਕਾਲਜ ਵਲੋਂ ਪ੍ਰਕਾਸ਼ਿਤ ਪੁਸਤਕਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ ਅਤੇ ਇਥੇ '**ਸਿੱਖ ਫੁਲਵਾੜੀ**' ਦਾ ਚੰਦਾ ਜਮਾਂ ਕਰਾਇਆ ਜਾ ਸਕਦਾ ਹੈ। ਵਧੇਰੇ ਜਾਣਕਾਰੀ ਲਈ ਮਿਲੋ: ਸ: ਹਰਪ੍ਰੀਤ ਸਿੰਘ, ਸਿੱਖ ਨੌਜਵਾਨ ਸਮਿਤੀ, ਝਾਂਸਾ (ਜ਼ਿਲਾ ਕੁਰੂਕਸ਼ੇਤਰ)।

**ਲਗੜੋਆ** :-ਪਿੰਡ ਲੰਗੜੋਆ, ਜ਼ਿਲਾ ਨਵਾਂ ਸ਼ਹਿਰ ਦੇ ਗੁਰਦੁਆਰਾ ਸਾਹਿਬ ਵਿਖੇ ਪੰਜਵੇਂ ਪਾਤਸ਼ਾਹ ਦੇ ਸ਼ਹੀਦੀ ਗੁਰਪੁਰਬ ਤੋਂ ਲੈ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਤੱਕ ਹਰ ਐਤਵਾਰ 8.00 ਤੋਂ 10.00 ਵਜੇ ਤੱਕ ਧਾਰਮਿਕ ਕਲਾਸ ਲਗਾਈ ਗਈ ਅਤੇ 9-11-97 ਨੂੰ ਧਾਰਮਿਕ ਪ੍ਰੀਖਿਆ ਲਈ ਗਈ। ਜਿਸ ਵਿੱਚ ਹੇਠ ਲਿਖੇ ਬੱਚੇ ਤਰਤੀਬਵਾਰ ਪਹਿਲੇ, ਦੂਜੇ ਅਤੇ ਤੀਜੇ ਸਥਾਨ ਤੇ ਰਹੇ।

### ਪੰਜਵੀਂ ਕਲਾਸ ਤੱਕ ਦੇ ਵਿਦਿਆਰਥੀ

| | | |
|---|---|---|
| **ਪਹਿਲਾ ਸਥਾਨ** : | | |
| ਸਤਵੀਰ ਸਿੰਘ | ਪੁੱਤਰ ਅਮੋਲਕ ਸਿੰਘ | 37/40 |
| **ਦੂਜਾ ਸਥਾਨ** : | | |
| ਇੰਦਰਪ੍ਰੀਤ ਕੌਰ | ਪੁੱਤਰੀ ਤਰਲੋਚਨ ਸਿੰਘ | 36/40 |
| ਬਲਵਿੰਦਰ ਸਿੰਘ | ਪੁੱਤਰ ਅਮਰਜੀਤ ਸਿੰਘ | 36/40 |
| **ਤੀਜਾ ਸਥਾਨ** : | | |
| ਗੁਰਪ੍ਰੀਤ ਕੌਰ | ਪੁੱਤਰੀ ਸਤਨਾਮ ਸਿੰਘ | 34/40 |
| ਜਸਦੀਪ ਕੌਰ | ਪੁੱਤਰੀ ਗੁਰਸਰਨ ਸਿੰਘ | 34/40 |
| ਹਰਦੀਪ ਕੌਰ | ਪੁੱਤਰੀ ਭੁਪਿੰਦਰ ਸਿੰਘ | 34/40 |

Registration No. R. N. 34061/80 P.O. Regd. No. PB/LD 23/98

# ਸਿੱਖ ਮਿਸ਼ਨਰੀ ਕਾਲਜ ਦੀਆਂ ਖੋਜ ਭਰਪੂਰ ਪੁਸਤਕਾਂ

| | ਰੁਪਏ |
|---|---|
| ਪ੍ਰਾਸਪੈਕਟਸ | 5 |
| ਪੰਥ ਦਰਦੀਓ! ਕੁਝ ਕਰੋ! (2 ਭਾਗ) | 7 |
| ਖਾਲਸਾ ਨਿਰੂਪਣ | 3 |
| ਸਿੱਖ ਜੀਵਨ ਜਾਚ | 3 |
| ਨਿਆਰਾ ਖਾਲਸਾ | 4 |
| ਸ਼ਬਦ ਗੁਰੂ ਦੀ ਮਹੱਤਤਾ | 5 |
| ਗੁਰੂ ਮਾਨਿਓ ਗ੍ਰੰਥ | 4 |
| ਗੁਰਬਾਣੀ ਦਾ ਸ਼ੁੱਧ ਉਚਾਰਣ | 4 |
| ਗੁਰਬਾਣੀ ਵਿਆਕਰਣ ਦੇ ਸਰਲ ਨੇਮ | 4 |
| ਸਿੱਖ ਧਰਮ ਦੇ ਮੁਢਲੇ ਸਿਧਾਂਤ | 4 |
| ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ | 6 |
| ਖੂਨ ਸ਼ਹੀਦਾਂ ਦਾ (16 ਚਿੱਤਰਾਂ ਸਮੇਤ) | 7 |
| ਖਾਲਸੇ ਦੇ ਦਰਬਾਰ ਵਿਚ ਬ੍ਰਾਹਮਣ ਦੀ ਪੁਕਾਰ | 4 |
| ਅਣਖੀਲਾ ਪੰਥ (ਕਵਿਤਾਵਾਂ) | 7 |

**ਜੀਵਨੀਆਂ**

| | ਰੁਪਏ |
|---|---|
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅੰਗਦ ਦੇਵ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਮਰਦਾਸ ਜੀ | 10 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਰਾਮਦਾਸ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜੁਨ ਦੇਵ ਜੀ | 10 |
| ਮਰਦ ਅਗੰਮੜਾ (ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ) | 12 |
| ਸ਼ਹੀਦੀ ਗੁਰੂ ਅਰਜੁਨ ਦੇਵ ਜੀ | 4 |
| ਬਾਬਾ ਬੰਦਾ ਸਿੰਘ ਬਹਾਦਰ | 4 |
| ਸ਼ਹੀਦ ਭਾਈ ਮਨੀ ਸਿੰਘ ਜੀ | 3 |
| ਨਵਾਬ ਕਪੂਰ ਸਿੰਘ ਜੀ | 3 |
| ਸ. ਜੱਸਾ ਸਿੰਘ ਰਾਮਗੜ੍ਹੀਆ | 3 |
| ਸ. ਜੱਸਾ ਸਿੰਘ ਆਹਲੂਵਾਲੀਆ | 4 |
| ਮਹਾਰਾਜਾ ਰਣਜੀਤ ਸਿੰਘ | 4 |
| ਸ. ਹਰੀ ਸਿੰਘ ਨਲੂਆ | 3 |
| ਅਕਾਲੀ ਫੂਲਾ ਸਿੰਘ | 3 |
| ਗਿਆਨੀ ਦਿੱਤ ਸਿੰਘ | 2 |
| ਬਾਬਾ ਗੁਰਦਿੱਤ ਸਿੰਘ (ਕਾਮਾਗਾਟਾ ਮਾਰੂ) | 2 |
| ਸ. ਸ਼ਾਮ ਸਿੰਘ ਅਟਾਰੀ | 3 |
| ਸਿੱਖ ਧਰਮ ਦੇ ਮਹਾਨ ਵਿਦਵਾਨ | 4 |
| ਚੋਣਵੀਆਂ ਸਿੱਖ ਜੀਵਨੀਆਂ | 5 |
| ਭਾਈ ਨੰਦ ਲਾਲ ਸਿੰਘ | 3 |
| ਭਾਈ ਗੁਰਦਾਸ ਜੀ | 3 |
| ਭਾਈ ਮਹਾਰਾਜ ਸਿੰਘ | 2 |
| ਸਿੱਖ ਧਰਮ ਫ਼ਿਲਾਸਫ਼ੀ (5 ਭਾਗ) | 28 |
| ਚੋਣਵੇਂ ਸ਼ਬਦਾਂ ਦੀ ਵਿਆਖਿਆ (8 ਭਾਗ) | 26 |

**ਸਟੀਕ**

| | ਰੁਪਏ |
|---|---|
| ਜਪੁ ਜੀ ਸਾਹਿਬ ਸਟੀਕ | 5 |
| ਜਾਪੁ ਸਾਹਿਬ ਸਟੀਕ | 4 |
| ਤ੍ਵ ਪ੍ਰਸਾਦਿ ਸਵੱਯੇ ਤੇ ਚੌਪਈ ਸਟੀਕ | 2 |
| ਅਨੰਦੁ ਸਾਹਿਬ ਸਟੀਕ | 4 |
| ਰਹਰਾਸਿ ਤੇ ਸੋਹਿਲਾ ਸਟੀਕ | 4 |
| ਨਿੱਤਨੇਮ ਸਟੀਕ | 19 |
| ਆਸਾ ਕੀ ਵਾਰ ਸਟੀਕ | 6 |
| ਸੁਖਮਨੀ ਸਾਹਿਬ ਸਟੀਕ | 10 |
| ਸਦੁ ਸਟੀਕ (ਮ੍ਰਿਤਕ ਸੰਸਕਾਰ) | 4 |
| ਬਾਰਹਮਾਹਾ ਸਟੀਕ | 4 |
| ਅਨੰਦ ਕਾਰਜ (ਲਾਵਾਂ ਸਟੀਕ) | 3 |
| ਰਾਮਕਲੀ ਕੀ ਵਾਰ (ਸੱਤਾ ਤੇ ਬਲਵੰਡ) | 2 |
| ਕਬਿਤ ਸਟੀਕ (ਅਕਾਲ ਉਸਤਤਿ 'ਚੋਂ) | 3 |
| ਜ਼ਫਰਨਾਮਾ ਸਟੀਕ | 3 |
| ਸਿਧ ਗੋਸਟਿ ਸਟੀਕ | 8 |
| ਸਾਕਾ ਨਨਕਾਣਾ ਸਾਹਿਬ | 3 |
| ਮੋਰਚਾ ਗੰਗਸਰ ਜੈਤੋ | 3 |
| ਮੋਰਚਾ ਗੁਰੂ ਕਾ ਬਾਗ | 3 |
| ਗੁਰਦੁਆਰਾ ਸੁਧਾਰ ਲਹਿਰ | 5 |
| ਸਿੰਘ ਸਭਾ ਲਹਿਰ | 5 |
| ਬੱਬਰ ਅਕਾਲੀ ਲਹਿਰ | 3 |
| ਸਿੱਖ ਮਿਸਲਾਂ | 4 |
| ਅਕਾਲੀ ਲਹਿਰ | 4 |
| ਸ਼ਹੀਦੀ ਸਾਕੇ (ਕਾਵਿ-ਪ੍ਰਸੰਗ) | 3 |
| ਪ੍ਰੋ. ਗੁਰਮੁੱਖ ਸਿੰਘ ਗਿ. ਦਿੱਤ ਸਿੰਘ | 4 |
| ਸਾਧੂ ਦਿਆ ਨੰਦ ਨਾਲ ਮੇਰਾ ਸੰਬਾਦ | 4 |
| ਚੋਣਵੀਆਂ ਸਾਖੀਆਂ (6 ਭਾਗ) | 22 |

**ਤੁਲਨਾਤਮਕ ਧਰਮ ਅਧਿਐਨ**

| | ਰੁਪਏ |
|---|---|
| ਸਿੱਖੀ ਤੇ ਸਮਾਜਵਾਦ | 3 |
| ਯੋਗ ਦਰਸ਼ਨ ਤੇ ਗੁਰਮਤਿ | 3 |
| ਜੈਨ ਮੱਤ, ਬੁੱਧ ਮੱਤ ਤੇ ਗੁਰਮਤਿ | 3 |
| ਹਿੰਦੂ ਮੱਤ ਤੇ ਗੁਰਮਤਿ | 3 |
| ਇਸਲਾਮ ਤੇ ਗੁਰਮਤਿ | 3 |
| ੬ ਕਿਤਾਬਾਂ – ਇਕ ਜਿਲਦ | 18 |

**ਫੁਟਕਲ**

| | ਰੁਪਏ |
|---|---|
| ਅਨਮੋਲ ਰਤਨ (ਸ਼ਬਦ ਸੰਗ੍ਰਹਿ) | 3 |
| ਦਸਮ ਗ੍ਰੰਥ ਬਾਰੇ | 3 |
| ਭਾਰਤ ਦੀ ਆਜ਼ਾਦੀ ਵਿਚ ਸਿੱਖਾਂ ਦਾ ਹਿੱਸਾ | 4 |
| ਚਿੱਠੀਆਂ ਲਿਖ ਸਤਿਗੁਰਾਂ ਵਲ ਪਾਈਆਂ | 3 |
| ਅਨਮਤੀ ਤਿਉਹਾਰਾਂ ਦਾ ਸਿੱਖ ਧਰਮ ਤੇ ਪ੍ਰਭਾਵ | 2 |
| ਗੁਰਮੁਖੀ ਅੱਖਰ ਗਿਆਨ (ਹਿੰਦੀ ਪੰਜਾਬੀ ਟੀਚਰ) | 3 |
| ਸਿੱਖ ਮਿਸ਼ਨਰੀ ਡਾਇਰੀ | 12 |
| ਗੁਰਮਤਿ ਡਾਇਰੀ (ਬੱਚਿਆਂ ਲਈ) | 5 |
| ਸਿੱਖ ਰਹਿਤ ਮਰਯਾਦਾ | 2 |
| ਤੇਰੀ ਦੁਨੀਆਂ ਮੇਰੀ ਦੁਨੀਆਂ (ਆਪ ਬੀਤੀਆਂ) | 8 |
| ਸਿੱਖੀ ਨਵੇਂ ਯੁੱਗ ਦਾ ਧਰਮ | 3 |
| ਸਿਮਰਨ ਕਿਵੇਂ ਕਰੀਏ ? | 3 |
| ਨਾਮ ਕੀ ਹੈ ਤੇ ਕਿਵੇਂ ਜਪੀਏ ? | 6 |
| ਸ਼ਬਦ ਲਗੋ ਗੁਰ ਮੀਠਾ (ਆਪ ਬੀਤੀਆਂ) | |
| ਸਭਸੈ ਉਪਰਿ ਗੁਰ ਸ਼ਬਦ ਵੀਚਾਰ | 3 |
| ਸਰੀਰ ਅਰੋਗ ਕਿਵੇਂ ਹੋਵੇ? | 3 |
| ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼ | 2 |
| ਸਿੱਖ ਧਰਮ ਦੇ ਮੁਢਲੇ ਸਿਧਾਂਤ (ਉਰਦੂ) | 5 |
| 'ਯ' ਅੱਖਰ ਦੀ ਬਹੁ ਭਾਂਤੀ ਵਰਤੋਂ | 3 |
| ਗੁਰਬਾਣੀ ਸ਼ਬਦ ਕੋਸ਼ | 5 |
| ਮੂਰਤੀ ਪੂਜਾ | 8 |
| ਸਵਾਲ ? ਜਵਾਬ | 24 |
| ਮੀਰੀ ਤੇ ਪੀਰੀ | 5 |
| ਮਨਮੁਖਿ ਰੈਣਿ ਅੰਧਾਰਿ | 12 |
| ਸਿੱਖ ਧਰਮ ਪ੍ਰਸ਼ਨੋਤਰੀ (8 ਭਾਗ) | 40 |

**ਗੁਟਕੇ**

| | ਰੁਪਏ |
|---|---|
| ਨਿਤਨੇਮ ਤੇ ਹੋਰ ਬਾਣੀਆਂ (ਵੱਡਾ) | 12 |
| ਨਿਤਨੇਮ ਤੇ ਹੋਰ ਬਾਣੀਆਂ (ਛੋਟਾ) | 8 |
| ਨਿਤਨੇਮ ਤੇ ਹੋਰ ਬਾਣੀਆਂ (ਸਫਰੀ) | 6 |
| ਸੁਖਮਨੀ ਸਾਹਿਬ (ਵੱਡਾ) (ਇਕ ਪਦਾ ਇਕ ਪੰਨੇ ਤੇ) | 12 |
| ਸੁਖਮਨੀ ਸਾਹਿਬ (ਵੱਡਾ) | 12 |
| ਸੁਖਮਨੀ ਸਾਹਿਬ (ਛੋਟਾ) | 8 |
| ਸੁਖਮਨੀ ਸਾਹਿਬ (ਸਫਰੀ) | 6 |
| ਜਪੁ ਜੀ ਸਾਹਿਬ | 2 |
| ਜਾਪੁ ਸਾਹਿਬ ਸਵੱਈਏ | 2 |
| ਰਹਰਾਸਿ ਤੇ ਸੋਹਿਲਾ | 2 |

**ENGLISH BOOKS**

| | ਰੁਪਏ |
|---|---|
| Sikhism A Faith Misunderstood | 8 |
| The Baisakhi | 2 |
| Basic Principles of Sikhism | 3 |
| Why Am I a Sikh ? | 2 |
| Propagation of Sikh Thought | 3 |
| The Sikhism | 8 |
| Guru Nanak's Impact on History | 6 |
| Blood of MARTYRDOM | 7 |
| Sikh Sakhies For the Youth | 12 |
| The Khalsa Generals | 10 |

**हिन्दी पुस्तकें**

| | ਰੁਪਏ |
|---|---|
| प्रासपैकटस | 5 |
| सिख धर्म की शिक्षाएं | 4 |
| दस गुरुओं का संक्षिप्त इतिहास | 7 |
| खून शहीदों का (16 चित्रों सहित) | 7 |
| शिक्षापद साखियां (4 भाग) | 12 |
| खालसा की परिकल्पना | 3 |
| सिख जीवन पद्धति | 3 |
| गुरबाणी व्याख्या (4 भाग) | 16 |
| जीवन मार्ग गुरू नानक देव जी | 10 |
| जीवन मार्ग गुरू अंगद देव जी | 8 |
| जीवन मार्ग गुरू रामदास जी | 8 |
| जीवन मार्ग गुरू अमरदास जी (प्रैस में) | |
| शब्द गुरू एवं देहधारी गुरू डंम | 6 |
| सिख धर्म फिलासफी (4 भाग) | 24 |
| गुरू मान्यो ग्रंथ | 5 |
| सरलार्थ रहरासि साहिब | 5 |
| जपु जी साहिब सटीक | 6 |
| अनंदु साहिब सटीक | 5 |
| त्व प्रसादि सव्वये सटीक | 4 |
| नितनेम सटीक (प्रैस में) | 24 |
| 33 सवैये सटीक | 3 |
| सिख रहित मर्यादा | 1 |
| बाबा बंदा सिंघ बहादुर | 4 |
| स. जस्सा सिंघ आहलुवालीया | 4 |
| महाराजा रणजीत सिंघ | 3 |
| भाई मनी सिंघ जी | 3 |
| बब्बर अकाली आन्दोलन | 3 |
| पंथ दर्दीयो कुछ करो (2 भाग) | 7 |
| अकाली बाबा फूला सिंघ | 3 |
| बाबा गुरदित्त सिंघ (कामागाटामारू) | 3 |
| मोर्चा गंगसर जैतो | 3 |
| सिमरन कैसे करें | 3 |
| स. शाम सिंघ अटारी | 3 |
| भारत की आज़ादी की लड़ाई में सिखों का योगदान | 4 |

*Laser Type Setting at* : **Advanced Computers**, Adda Hoshiarpur, Opp. Bank of India, Jalandhar ✆ 284138
*Printed at* : Bright Printers, Jalandhar (*Title Printed at* : Gem Printers, Jalandhar) by Harbhajan Singh Printer & Published for & on behalf of **SIKH MISSIONARY COLLEGE** (Regd.) 1051, Kucha 14, Field Ganj, Ludhiana - 141 008.